ਸਾਰਾ ਏਥੇ ਆ ਕੇ ਜਮ੍ਹਾ ਹੋ ਜਾਣਾ। ਸਰਦੀਆਂ ਵਿਚ ਇਸ ਪਾਣੀ ਨੇ ਕੁੰਗੂ ਵਰਗਾ ਸਾਫ ਸੁਥਰਾ ਨਿਤਰ ਆਉਣਾ। ਇਕ ਵਿਘੇ ਦੇ ਵਿਸਥਾਰ ਵਿਚ ਇਥੇ ਡੱਲ ਡੱਲ ਕਰਦੀ ਨਿਖਰਵੇਂ ਅਤੇ ਨਿਤਰਵੇਂ ਪਾਣੀ ਦੀ ਚੌੜੀ ਜਿਹੀ ਝੀਲ ਬਣੀ ਰਹਿੰਦੀ ਸੀ। ਹੁਨਾਲੇ ਸਿਆਲੇ ਕਦੇ ਭੀ ਪਾਣੀ ਸੁਕਣਾ ਨਹੀਂ ਪੈਂਦਾ ਸੀ। ਇਸ ਬਾਬੇ ਨੇ ਮਹਿਜ਼ ਭਜਨ ਪਰਤਾਪੀ ਭਜਨੀਕ ਜਨਾਂ ਦੀ ਖਾਤਰ ਇਸ ਢਾਬ ਦੇ ਦੁਆਲੇ ਚਾਰ ਚੁਫੇਰੇ ਤ੍ਰਿਬੈਣੀਆਂ ਲਾ ਦਿੱਤੀਆਂ ਸਨ, ਜਿਨ੍ਹਾਂ ਦੀ ਖਾਸੀ ਘਣੀ ਛਾਉਂ ਹੋ ਗਈ। ਪਰ ਜੇਲ੍ਹ-ਯਾਤਰਾ ਦੇ ਲੰਮੇ ਅਰਸੇ ਅੰਦਰ ਤ੍ਰਿਬੈਣੀਆਂ ਸੁੱਕ-ਸੱਕ ਗਈਆਂ। ਉਹ ਉਪਕਾਰੀ ਬਾਬਾ ਵੀ ਚੜ੍ਹਾਈਆਂ ਕਰ ਚੁਕਾ ਸੀ। ਉਸ ਦੇ ਪਿਛੋਂ ਕੋਈ ਰਾਖਾ, ਬਾੜ ਕਰਨੇ ਵਾਲਾ ਅਤੇ ਪਾਣੀ ਦੀ ਆੜ ਲਾਉਣ ਵਾਲਾ ਨ ਰਿਹਾ। ਸੁੰਨੀ ਉਜਾੜ ਦੇਖ ਕੇ ਊਠਾਂ ਵਾਲਿਆਂ ਨੇ ਊਠਾਂ ਨੂੰ ਪਾ ਕੇ ਖਾ ਚਰਾ ਕੇ ਤ੍ਰਿਬੈਣੀਆਂ ਖਰਾਬ ਕਰ ਦਿਤੀਆਂ।

ਉਸ ਉਪਕਾਰੀ ਬਾਬੇ ਦੀਆਂ ਬੜੀਆਂ ਉੱਚੀਆਂ ਦਲੀਲਾਂ ਸਨ, ਜੋ ਮਨ ਦੀਆਂ ਉਸ ਦੇ ਮਨ ਵਿਚ ਹੀ ਰਹਿ ਗਈਆਂ। ਖੈਰ! ਜਿਸ ਸਮੇਂ ਦਾ ਅਸੀਂ ਜ਼ਿਕਰ ਕਰਦੇ ਹਾਂ (ਜਿਸ ਜ਼ਿਕਰ ਅੰਦਰ ਇਸ ਢਾਬ-ਅਸਥਾਨ ਦਾ ਕੁਝ ਟੂਕ ਮਾਤਰ ਬਿਰਤਾਂਤ ਕਰਨਾ ਅਰੰਭ ਹੋ ਗਿਆ ਹੈ) ਓਦੋਂ ਵੀ ਇਥੇ ਖਾਸੀ ਰੌਣਕ ਸੀ।

**ਭਾਈ ਸਰਵਣ ਸਿੰਘ ਦੀ ਆਤਮ-ਬਿਰਤੀ –**

ਅਸੀਂ ਚਾਰੇ ਨਵਲ ਬੇਲੀ, ਨਾਮ ਕੀਰਤਨ ਦੇ ਬੇਲੀ ਜਨ, ਇਥੇ ਆ ਜੰਮੇ ਅਰ ਵੇਹਲੇ ਨਹੀਂ ਬੈਠੇ। ਆਉਂਦੇ ਹੀ ਫਿਰ ਕੀਰਤਨ ਅਰੰਭ ਦਿਤਾ (ਸਾਜ ਸਾਡੇ ਪਾਸ ਹੈ ਹੀ ਸਨ) ਕੀਰਤਨ ਕਰਦੇ ਕਰਦੇ ਸਾਜ ਹੱਥਾਂ ਵਿਚ ਹੀ ਰਹਿ ਗਏ ਅਤੇ ਨਾਮ-ਸਮਾਧੀਆਂ ਵਿਚ ਜੁੜ ਗਏ। ਤਕੜੀ ਰਾਤ ਗਈ ਪਿਛੋਂ ਦਾਸ ਦੀ ਸੁਪਤਨੀ ਕਰਤਾਰ ਕੌਰ ਨੂੰ, ਆਸ-ਉਡੀਣੀ ਬੈਠੀ ਨੂੰ, ਆਤਮ-ਵਾਇਰਲੈੱਸ ਦਾ ਹਲੂਣਾ ਵਜਿਆ, ਉਹ ਤੁਰਤ ਹੀ ਪਰਸ਼ਾਦੇ ਸਜਾ ਕੇ ਢਾਬ ਤੇ ਲੈ ਆਈ। ਅੱਧੀ ਰਾਤੋਂ ਸਾਨੂੰ ਆ ਹਲੂਣਿਆ। ਜਲ ਪਰਸ਼ਾਦ ਦਾ ਸਰਬ ਲੋਹੀ ਗੜਵਾ ਭਰਿਆ ਹੋਇਆ ਉਨ੍ਹਾਂ ਦੇ ਪਾਸ ਸੀ। ਚਾਰ ਸਰਬਲੋਹੀ ਬਾਟੇ ਲੈ ਆਈ ਸੀ, ਹੱਥ ਧੁਆ ਕੇ ਸਾਡੇ ਅਗੇ ਪਰਸ਼ਾਦੇ ਪਰੋਸ ਦਿਤੇ। ਅਧਮੀਟੀਆਂ ਪ੍ਰੇਮ-ਕਸਾਈਆਂ ਅੱਖੀਆਂ ਨਾਲ ਪ੍ਰੇਮ ਮੂਰਤੀ ਵਲ ਤਕਦੇ ਹੋਏ, ਗਫੇ ਲਾਵਣ ਲਗ ਪਏ। ਭਾਈ ਸਰਵਣ ਸਿੰਘ ਜੀ ਦੀ ਤਾਂ ਉਨ੍ਹਾਂ ਨੂੰ ਤਕ ਕੇ ਪ੍ਰੇਮ-ਕਿਲਕਾਰਨੀ-ਡਾਡ ਨਿਕਲ ਗਈ। ਨਿਰਬਲ ਹੋ ਕੇ ਉਨ੍ਹਾਂ ਦੇ ਚਰਨਾਂ ਤੇ ਢਹਿ ਪਏ ਅਤੇ ਸਨਮੁਖ ਹੋ ਕੇ ਇਹ ਸ਼ਬਦ ਉਚਾਰਨ ਲਗੇ, "ਏਸ ਪੂਜਨੀਕ ਪ੍ਰੇਮ-ਨਿਧ ਬੇਬੇ ਜੀ ਦੇ ਇਸ ਸਮੇਂ ਅਨੂਪਮ ਦਰਸ਼ਨ ਦੇਣ ਦੇ ਕਾਰਨ ਮੇਰੀ ਸੂਖਸ਼ਮ ਹਉਮੈ ਦੇ ਕੜ ਟੁਟ ਗਏ ਹਨ। ਮੈਨੂੰ ਕਈ ਵਾਰ ਇਸ ਸੂਖਸ਼ਮ ਹਉਮੈ ਦੇ ਫੁਰਨੇ ਫੁਰਿਆ ਕਰਦੇ ਸਨ ਕਿ ਮੇਰੇ ਹੀ ਕਪਾਟ ਖੁਲ੍ਹੇ ਹੋਏ ਹਨ। ਮੈਨੂੰ ਇਹੋ ਜਿਹੀਆਂ ਸੋਝੀਆਂ ਸੁਤੇ ਸਿਧ ਹੀ ਪੈਂਦੀਆਂ ਰਹਿੰਦੀਆਂ ਹਨ, ਇਸ ਸੂਖਸ਼ਮਤਾ ਦਾ ਮੈਨੂੰ ਸੂਖਮ ਜਿਹਾ ਹੰਕਾਰ ਸੀ, ਜੋ ਮੇਰਾ ਅੱਜ ਪਾਸ਼ ਪਾਸ਼ ਹੋ ਗਿਆ ਹੈ। ਮੈਂ ਹੈਰਾਨ ਹਾਂ, ਅਤਿ ਅਸਚਰਜ ਹਾਂ ਕਿ ਕਿਵੇਂ ਬੇਬੇ ਜੀ ਨੂੰ, ਸਾਡੇ ਏਥੇ ਬੈਠਿਆਂ ਦੀ ਸੂਝ ਬੂਝ, ਇਕ ਮੀਲ ਤੋਂ ਘਰ ਬੈਠੀ ਨੂੰ ਹੋ ਗਈ। ਫੇਰ ਦੂਰ ਬੈਠੀ ਨੇ ਇਹ ਗੱਲ ਜਾਂਚ ਲਈ ਕਿ ਅਸੀਂ ਪਰਸ਼ਾਦਾ ਛਕਣ ਵਾਲੇ ਚਾਰ ਪੁਰਸ਼ ਹਾਂ। ਚਾਰੇ ਬਾਟੇ ਲੈ ਆਈ ਅਤੇ ਚੌਹਾਂ ਦੇ ਰੱਜਣ ਜੋਗੇ ਗਫੇ ਲੈ ਆਈ!"

ਮੇਰੇ ਬਾਟੇ ਵਿਚ ਗਫਿਆਂ ਦਾ ਛਾਂਦਾ ਜੋ ਰਹਿ ਗਿਆ ਸੀ, ਉਹ ਉਨ੍ਹਾਂ ਨੇ (ਕਰਤਾਰ ਕੌਰ ਨੇ) ਛਕਿਆ ਭੁੰਚਿਆ। ਉਹ ਅਜੇ ਤਾਈਂ ਕੜਾਕੇ ਤੇ ਹੀ ਸਨ। ਸਾਨੂੰ ਛਕਾਏ ਤੋਂ ਬਿਨਾਂ ਪਹਿਲੇ ਨਹੀਂ ਛਕਦੇ ਸਨ।

ਅੱਧੀ ਰਾਤ ਟਪ ਚੁਕੀ ਸੀ, ਖਿਤੀਆਂ ਸਿਖਰ ਤੋਂ ਢਲ ਕੇ ਲਹਿੰਦੇ ਵਲ ਨੂੰ ਆ ਚੁਕੀਆਂ ਸਨ। ਭਾਈ ਸਰਵਣ ਸਿੰਘ ਜੀ ਆਪਣੇ ਢਿਡ ਤੇ ਹੱਥ ਫੇਰ ਕੇ ਕਹਿਣ ਲਗੇ, "ਹੁਣ ਤਾਂ ਬੈਠਿਆ ਨਹੀਂ ਜਾਂਦਾ। ਅਸੀਂ ਵਾਪਸ ਫਲੇਵਾਲ ਮੁੜਦੇ ਹਾਂ, ਅਤੇ ਜਾ ਕੇ ਬਿਸਰਾਮ ਕਰਦੇ ਹਾਂ, ਤੁਸੀਂ ਭੀ ਬੇਬੇ ਜੀ ਨਾਲ ਨਾਰੰਗਵਾਲ ਜਾਉ।" ਓਦੋਂ ਤਾਂ ਅਸੀਂ ਮੁੜ ਗਏ, ਪਰੰਤੂ ਕਈ ਵਾਰ ਅਜਿਹੀਆਂ ਨੌਬਤਾਂ ਆਈਆਂ, ਕਿ ਮੈਂ ਤੇ ਭਾਈ ਸਰਵਣ ਸਿੰਘ ਜੀ ਨੇ ਸਾਰੀ ਰਾਤ ਦੋਹਾਂ ਪਿੰਡਾਂ ਦੇ ਵਿਚਕਾਰ ਹੀ ਘੁੰਮਦੇ ਰਹਿਣਾ। ਪ੍ਰੇਮ-ਬਾਹੁੜੀਆਂ ਉਵਲਾਇ ਕੇ, ਅਤੇ ਕੰਘੀਆਂ ਪਾ ਕੇ, ਨਾਮ-ਅਭਿਆਸਣੀ-ਲਟਕ ਵਿਚ ਉਦਿਆਨ ਫਿਰੇਂਦਿਆਂ ਘੁਮੇਂਦਿਆਂ ਹੀ ਸਾਰੀ ਸਾਰੀ ਰੈਣ ਬਿਤਾ ਦੇਣੀ।

ਵੀਰ ਭਾਈ ਸਰਵਣ ਸਿੰਘ ਜੀ ਬੜੇ ਅਥੱਕ ਕੀਰਤਨੀਏ ਸਨ, ਪੰਚਮ ਦੀ ਸੁਰ ਤੋਂ ਹੇਠਾਂ ਕਦੇ ਕੀਰਤਨ ਨਹੀਂ ਕਰਦੇ ਸਨ। ਪ੍ਰੇਮ ਦੀ ਗੁੰਜਾਰ ਵਿਚ ਕੀਰਤਨ ਦੀ ਧੁੰਨਕਾਰ ਕਦੇ ਮੁਕਣੀ ਹੀ ਨਹੀਂ ਪਾਉਂਦੀ ਸੀ, ਚੜ੍ਹਦੀ ਤੋਂ ਚੜ੍ਹਦੀ ਕਲਾ ਵਿਤ ਕੀਰਤਨ ਕਰਨਾ। ਢੋਲਕੀ ਵਜਾਉਣੀ, ਤਦ ਵੀ ਹੱਦ ਮੁਕਾ ਦੇਣੀ। ਇਨ੍ਹਾਂ ਦੀਆਂ ਬਾਹਵਾਂ ਕਦੇ ਨਹੀਂ ਥਕਦੀਆਂ ਸਨ, ਹੱਥ ਕਦੇ ਨਹੀਂ ਅੰਬਦੇ ਸਨ। ਕੀਰਤਨ ਕਰਦੇ ਕਰਦੇ, ਅਭਿਆਸ ਵਿਚ ਮਸਤ ਹੋ ਕੇ ਦਸਵੇਂ ਦੁਆਰ ਜਾ ਚੜ੍ਹਨਾ। ਦਸਵੇਂ ਦੁਆਰ ਜਾ ਚੜ੍ਹਨ ਦੀ ਕੜੱਕ ਕਰ ਕੇ ਅਵਾਜ਼ ਆਉਣੀ। ਫੇਰ ਤਾਂ ਉਨ੍ਹਾਂ ਦਾ ਸਰੀਰ ਘੰਟਿਆਂ ਬੱਧੀ ਬੇ-ਹਿਸੋ-ਹਰਕਤ ਹੀ ਰਹਿਣਾ। ਇਸ ਅਵਸਥਾ ਵਿਚ ਉਨ੍ਹਾਂ ਦਾ ਸਾਰਾ ਸਰੀਰ ਲੋਹੇ ਦੀ ਲਠ ਵਾਂਗੂ ਕਰੜਾ ਤੇ ਸਖਤ ਹੋ ਜਾਣਾ। ਹਿਲਣਾ ਜੁਲਣਾ ਤਾਂ ਕੀ ਸੀ, ਸਾਹ ਸਤ ਵੀ ਆਵਣਾ ਬੰਦ ਹੋ ਜਾਣਾ। ਕਈ ਵਾਰ ਅਜ਼ਮਾਅ ਕੇ ਦੇਖਿਆ ਗਿਆ ਕਿ ਇਸ ਦਸ਼ਾ ਵਿਚ ਉਨ੍ਹਾਂ ਦੀ ਲੋਹੇ-ਲਠ ਹੋਈ ਬਾਂਹ ਨੂੰ ਦਸ ਦਸ ਆਦਮੀ ਵੀ ਮੋੜ ਮਚੋੜ ਨਹੀਂ ਸਕਦੇ ਸਨ। ਬਾਹਵਾਂ ਨੇ ਸਿਧੀਆਂ ਸਤੋਰ ਹੀ ਰਹਿਣਾ। ਜਿਨ੍ਹਾਂ ਸ਼ਬਦ-ਮਾਰਗੀ ਗੁਰਮੁਖ ਜਨਾਂ ਨੇ ਉਨ੍ਹਾਂ ਦੀ ਇਸ ਦਸ਼ਾ ਦਾ ਭੇਤ ਪਾ ਲਿਆ ਸੀ, ਉਨ੍ਹਾਂ ਨੇ ਤਾਂ ਭਾਈ ਸਰਵਣ ਸਿੰਘ ਜੀ ਨੂੰ ਹਮੇਸ਼ਾ ਆਪਣੇ ਰੰਗਾਂ ਵਿਚ ਹੀ ਰਹਿਣ ਦੇਣਾ, ਕਦੇ ਹਿਲਾਣਾ ਚਲਾਉਣਾ ਬੁਲਾਉਣਾ ਨਹੀਂ। ਆਤਮ-ਤਰੰਗ ਮੁੜਵੀਂ ਵੇਗ ਵਿਚ ਜਦੋਂ ਉਨ੍ਹਾਂ ਦੇ ਸੁਆਸ ਦਸਮੇ ਦੁਆਰ ਤੋਂ ਉਤਰ ਆਉਣੇ, ਤਦੋਂ ਉਨ੍ਹਾਂ ਦਾ ਸਾਰਾ ਸਰੀਰ ਹਲਕਾ ਫੁਲਕਾ ਅਤੇ ਲਿਸ਼ਕਵਾਂ ਨਿਕਲ ਆਉਣਾ, ਇਹ ਸਾਡੀ ਅੱਖੀਂ ਦੇਖੀ ਸ਼ਹਾਦਤ ਹੈ।

ਇਸ ਬਿਸਮਾਦੀ ਖੇਡ ਤੋਂ ਅਸੂਝ ਅਤੇ ਅਮੂੜ੍ਹ ਪ੍ਰਾਣੀ ਤਾਂ ਅਕਸਰ ਇਹੋ ਬਕਵਾਸ ਕਰਿਆ ਕਰਦੇ ਸਨ ਕਿ ਇਨ੍ਹਾਂ ਨੂੰ ਮਿਰਗੀ ਦੀ ਬਿਮਾਰੀ ਹੈ। ਸੋਵਤ-ਜਾਗਤ, ਚਲਤ-ਫਿਰਤ,

ਮਾਰਗੀਂ ਧਾਵਤ ਇਨ੍ਹਾਂ ਦਾ ਸੁਆਸ-ਅਭਿਆਸੀ-ਖੰਡਾ ਹਮੇਸ਼ਾ ਜ਼ੋਰੋ-ਜ਼ੋਰ ਖੜਕਦਾ ਰਹਿੰਦਾ ਸੀ। ਕਈ ਸਮੇਂ ਐਸੇ ਆਏ ਕਿ ਰਾਹੀਂ ਪਾਂਧੀਂ ਤੁਰਿਆ ਜਾਂਦਿਆਂ ਭਾਈ ਸਰਵਣ ਸਿੰਘ ਜੀ ਨੇ ਬਿਸਮਾਦ ਮੂਰਛਤ ਹੋ ਕੇ ਡਿਗ ਪੈਣਾ ਤੇ ਘੰਟਿਆਂ ਬਧੀ ਇਕੱਲਿਆਂ ਨੇ ਡਿਗੇ ਹੀ ਪਏ ਰਹਿਣਾ। ਰਾਹੀਆਂ ਪਾਂਧੀਆਂ ਨੇ ਇਨ੍ਹਾਂ ਨੂੰ ਮੁਰਦਾ ਸਮਝ ਕੇ ਡਰ ਕੇ ਨਸ ਜਾਣਾ। ਕਈ ਵਾਰ ਲਾਗ ਦੀ ਵਸੋਂ ਵਿਚੋਂ ਆ ਕੇ ਦੁਹਾਈਆਂ ਪਾਣੀਆਂ ਕਿ ਫਲਾਣੀ ਜਗ੍ਹਾ ਤੇ ਇਕ ਸਿੰਘ ਮਰਿਆ ਪਿਆ ਹੈ, ਉਹਨੂੰ ਜਾ ਕੇ ਚੁਕ ਲਿਆਓ। ਜਾਣ ਵਾਲਿਆਂ ਹਮਦਰਦੀਆਂ ਨੇ ਜਾਣਾ, ਜਾ ਕੇ ਕੀ ਵੇਖਣਾ, ਸਿੰਘ ਹੋਰੀਂ ਸਮਾਧ-ਸਥਿਤ ਹੋਏ ਬੈਠੇ ਖੰਡਾ ਖੜਕਾ ਰਹੇ ਹਨ।

ਬੈਰਾਗੀ ਤਿਆਗੀ ਐਸੇ ਸਨ ਕਿ 'ਨਾ ਘਰ ਘਾਮ ਦੀ ਨਾ ਧਨ ਧਾਮ ਦੀ' ਇਹਨਾਂ ਨੂੰ ਕਦੇ ਫਿਕਰ ਚਿੰਤਾ ਦੀ ਸੂਝ ਰਹਿਣੀ ਹੀ ਨਹੀਂ, ਗੁਰੂ ਆਸਰੇ ਨੰਬਰਦਾਰੀ ਦੀ ਕ੍ਰਿਤ ਕਮਾਉਣੀ, ਲਟਬਉਰੀ ਦਸ਼ਾ ਵਿਚ ਢਾਲ ਉਗਰਾਹੁਣੀ ਅਤੇ ਲਟਬਉਰੀ ਦਸ਼ਾ ਵਿਚ ਖਜ਼ਾਨੇ ਤਾਰਨ ਲਈ ਲੁਧਿਆਣੇ ਲੈ ਜਾਵਣੀ। ਇਕ ਦੋ ਐਸੇ ਸਮੇਂ ਭੀ ਹੋਏ ਕਿ ਇਸ ਬਿਧ ਇਕੱਲੀ ਹੋਈ ਢਾਲ ਦੇ ਪੰਜ ਪੰਜ ਸੌ ਦਮੜੇ ਉਚੱਕਿਆਂ ਨੇ ਚੱਕ ਕੇ ਇਨ੍ਹਾਂ ਦੇ ਪਾਸ ਤੋਂ ਲੈ ਜਾਵਣੇ ਅਤੇ ਹਸੂੰ ਹਸੂੰ ਕਰਦਿਆਂ ਇਨ੍ਹਾਂ ਨੇ ਮੁੜ ਆਉਣਾ। ਪਿੰਡ ਫਲੇਵਾਲ ਨਹੀਂ ਜਾਣਾ, ਕਿ ਲੋਕੀ ਢਾਲ ਦੇ ਰੁਪਏ ਦਾ ਤਕਾਜ਼ਾ ਕਰਨਗੇ। ਮੈਨੂੰ ਆ ਕੇ ਨਾਰੰਗਵਾਲ ਦਸਣਾ, "ਬਾਈ, ਢਾਲ ਤਾਂ ਅੱਜ ਕੋਈ ਚੁਕ ਕੇ ਲੈ ਗਿਆ ਹੈ।" ਅਸੀਂ ਆਖਣਾ, "ਹੱਛਾ ਭਾਈ, ਗੁਰੂ ਰਾਖਾ ਹੈ।" ਇਹ ਸੁਣ ਕੇ ਕੱਛਾਂ ਬਜਾਉਂਦਿਆਂ ਅਤੇ ਚਾਂਭੜਾ ਪਾਉਂਦਿਆਂ ਇਹ ਕਹਿੰਦਿਆਂ ਚਲੇ ਜਾਣਾ ਕਿ ਜੇ ਗੁਰੂ ਰਾਖਾ ਹੈ ਤਾਂ ਆਪੇ ਲਭ ਪਵੇਗੀ। ਐਸੀ ਨੇਤ ਹੋਣੀ ਕਿ ਮੁੜ ਕੇ ਫਲੇਵਾਲ ਵਲ ਜਾਂਦਿਆਂ ਨੂੰ ਢਾਲ ਦੇ ਦਮੜੇ ਲਭ ਪੈਣੇ। ਢਾਲ ਦੇ ਉਚੱਕਿਆਂ ਨੂੰ ਪੁਲਸ ਨੇ ਫੜ ਕੇ ਉਨ੍ਹਾਂ ਦੇ ਪਾਸ ਲੈ ਜਾਣਾ। ਭਾਈ ਸਰਵਣ ਸਿੰਘ ਜੀ ਨੂੰ ਆਖਣਾ, "ਦਸੋ ਭਾਈ ਸਾਹਿਬ ਜੀ, ਇਨ੍ਹਾਂ ਨੂੰ ਕੀ ਸਜ਼ਾ ਦਿਵਾਈਏ?" ਭਾਈ ਸਰਵਣ ਸਿੰਘ ਨੇ ਉਲਟੇ ਪੁਲਸ ਦੇ ਪੈਰੀਂ ਪੈ ਕੇ ਉਨ੍ਹਾਂ ਉਚੱਕਿਆਂ ਨੂੰ ਛੁਡਾ ਦੇਣਾ, ਅਤੇ ਉਚੱਕਿਆਂ ਤੇ ਤਰਸ ਖਾ ਕੇ ਉਨ੍ਹਾਂ ਨੂੰ ਕਹਿਣਾ, "ਭਾਈ, ਤੁਹਾਨੂੰ ਲੋੜ ਹੈ ਤਾਂ ਲੈ ਜਾਓ, ਸਾਨੂੰ ਗੁਰੂ ਹੋਰ ਦੇਵੇਗਾ।" ਕਈ ਚੋਰ ਉਚੱਕੇ ਧਾੜਵੀ ਭਾਈ ਸਰਵਣ ਸਿੰਘ ਜੀ ਦੀ ਇਸ ਦਸ਼ਾ ਤੋਂ ਮੁਤਅੱਸਰ ਹੋ ਕੇ ਸਿਖ ਸਜ ਗਏ ਅਤੇ ਅਗੇ ਨੂੰ ਪਵਿੱਤਰ ਜੀਵਨ ਬਤੀਤ ਕਰਨ ਲਗੇ। ਭਾਈ ਸਰਵਣ ਸਿੰਘ ਜੀ ਨੂੰ ਕਦੇ ਗੁੱਸਾ ਆਉਂਦਾ ਹੀ ਨਹੀਂ ਸੀ।

## ਅੰਬਾਲੇ ਸਟੇਸ਼ਨ ਦਾ ਕੌਤਕ -

ਇਕ ਵਾਰ ਦਾ ਜ਼ਿਕਰ ਹੈ ਕਿ ਅਸੀਂ ਜਥੇ ਸਮੇਤ ਸਣੇ ਭਾਈ ਸਰਵਣ ਸਿੰਘ ਜੀ ਦੇ ਅੰਬਾਲੇ ਛਾਉਣੀ ਨੂੰ ਸਿਰੀ ਬਾਬੂ ਮੱਲ ਸਿੰਘ ਅਤੇ ਪਿਆਰਾ ਸਿੰਘ ਜੀ ਦੇ ਪਿਆਰੇ ਪਿਆਰੇ ਦਰਸ਼ਨਾਂ ਨੂੰ ਜਾ ਰਹੇ ਹਾਂ। ਓਦੋਂ ਇਹ ਦੋਵੇਂ ਸਜਣ ਫੌਜ ਵਿਚ ਮੁਲਾਜ਼ਮ ਹੋਇਆ ਕਰਦੇ ਸਨ। ਇਨ੍ਹਾਂ ਦੀਆਂ ਫੌਜ਼ਾਂ ਨੇ ਬਦਲ ਕੇ ਕਿਸੇ ਹੋਰ ਦੂਰ ਦੁਰੇਡੇ ਛਾਉਣੀ ਤੇ ਚਲੇ ਜਾਣਾ ਸੀ, ਇਸ ਲਈ ਅਸੀਂ ਉਨ੍ਹਾਂ ਦੇ ਚੱਲਣ ਤੋਂ ਪਹਿਲਾਂ ਮੁਲਾਕਾਤ ਕਰਨ ਲਈ ਅੰਬਾਲੇ ਛਾਉਣੀ ਆ ਰਹੇ ਸਾਂ। ਅੰਬਾਲੇ ਦੇ ਸਟੇਸ਼ਨ ਤੇ ਪੁਜੇ ਤਾਂ ਉਥੇ ਹੋਰ ਬਹੁਤ ਸਾਰੇ ਸੱਜਣ ਤਾਂ ਹੋਰ ਰੁਝਣੀ ਰੁਝ ਗਏ। ਭਾਈ ਸਰਵਣ ਸਿੰਘ ਜੀ ਇਕੱਲੇ ਸਮਾਧ-ਸਥਿਤ ਖਲੋਤੇ ਹੀ ਰਹਿ ਗਏ ਅਤੇ ਇਕ ਐਸੀ ਜਗ੍ਹਾ ਉਨ੍ਹਾਂ ਦੀ ਖਲੋਤਿਆਂ ਦੀ ਸਮਾਧੀ ਲਗ ਗਈ ਜਿਥੇ ਕਿ ਰੇਲ ਗੱਡੀ ਆਈ ਤੇ, ਟਿਕਟ ਬਟਿਆ ਕਰਦੇ ਸਨ। ਜਦੋਂ ਉਹ ਖਲੋਤੇ ਸੀ ਓਦੋਂ ਟਿਕਟ ਨਹੀਂ ਬਟਦੇ ਸੀ, ਉਥੇ ਕੋਈ ਆਦਮੀ ਵੀ ਨਹੀਂ ਸੀ, ਅਸੀਂ ਜ਼ਰਾ ਕੁ ਦੁਰੇਡੇ ਛਾਉਣੀ ਨੂੰ ਪੈਦਲ ਜਾਣ ਲਈ ਤਿਆਰੀ ਵਿਚ ਰੁਝੇ ਹੋਏ ਸੀ। ਇਤਨੇ ਨੂੰ ਗਡੀ ਕਿਸੇ ਪਾਸਿਓਂ ਆ ਗਈ, ਅਤੇ ਟਿਕਟ ਬਟਣ ਲਗ ਪਏ। ਟਿਕਟ ਬਟਣ ਵਾਲੀ ਤਾਕੀ ਦੇ ਪਾਸ ਖਾਸਾ ਇਕੱਠ ਹੋ ਗਿਆ ਟਿਕਟ ਖਰੀਦਣ ਵਾਲਿਆਂ ਦਾ। ਪੁਲਸ ਦਾ ਇਕ ਹੱਟਾ ਕੱਟਾ ਸਿਪਾਹੀ ਆਪਣੀ ਡਿਊਟੀ ਤੇ ਉਥੇ ਆ ਗਿਆ। ਪਰ ਭਾਈ ਸਰਵਣ ਸਿੰਘ ਜੀ ਨੂੰ ਕੋਈ ਪਤਾ ਨਹੀਂ ਕਿ ਕੌਣ ਆਇਆ ਹੈ ਕੌਣ ਗਿਆ ਹੈ, ਉਹ ਸਮਾਧ-ਸਥਿਤ ਹੀ ਇਕੋ ਜਗ੍ਹਾ ਟਿਕੇ ਖਲੋਤੇ ਰਹੇ। ਪੁਲਸ ਦੇ ਸਿਪਾਹੀ ਨੇ ਬੁੱਤ ਵਾਂਗੂੰ ਅਹਿਲ ਖਲੋਤੇ ਭਾਈ ਸਰਵਣ ਸਿੰਘ ਜੀ ਨੂੰ ਦੋ ਚਾਰ ਵਾਰ ਹਲੂਣਿਆ ਅਤੇ ਬੁਲਾਇਆ, ਪਰ ਉਹ ਬੋਲੇ ਕੁਸਕੇ ਨਹੀਂ। ਕ੍ਰੋਧ-ਆਤਰ ਹੋ ਕੇ ਸਿਪਾਹੀ ਨੇ ਬੜੇ ਜ਼ੋਰ ਨਾਲ ਵੱਟ ਕੇ ਚਪੇੜ ਮਾਰੀ ਭਾਈ ਜੀ ਦੇ ਮੁਖਾਰਬਿੰਦ ਤੇ। ਭਾਈ ਸਰਵਣ ਸਿੰਘ ਜੀ ਦੀ ਅੱਖ ਉੱਘੜੀ ਤਾਂ ਸਿਪਾਹੀ ਨੇ ਡਾਂਟ ਕੇ ਆਖਿਆ, "ਤੈਨੂੰ ਪਤਾ ਨਹੀਂ ਕਿ ਇਥੇ ਟਿਕਟ ਬਟਦੇ ਹਨ? ਤੈਨੂੰ ਕਈ ਵਾਰ ਬੁਲਾਇਆ ਅਤੇ ਕਿਹਾ ਹੈ ਕਿ ਏਥੇ ਟਿਕਟ ਬਟਦੇ ਹਨ, ਇਸ ਜਗ੍ਹਾ ਖਲੋਣ ਦਾ ਹੁਕਮ ਨਹੀਂ। ਹੁਣ ਚਪੇੜ ਮਾਰੀ ਤੇ ਸੁਚੇਤ ਹੋਇਆ ਹੀ ਹੈਂ, ਜੇ ਪਹਿਲੇ ਹੀ ਹੋ ਜਾਂਦਾ?" ਦੇਖੋ ਅਗੇ ਕੀ ਕੌਤਕ ਵਰਤਦਾ ਹੈ।

ਭਾਈ ਸਰਵਣ ਸਿੰਘ ਨੂੰ ਇਸ ਚਪੇੜ ਮਾਰੀ ਦਾ ਰੰਚਕ ਭੀ ਰੋਸ-ਗੁਸਾ ਨਹੀਂ ਆਇਆ, ਉਲਟੇ ਉਸ ਸਿਪਾਹੀ ਦੇ ਧੜੰਮ ਦੇ ਕੇ ਪੈਰਾਂ ਤੇ ਡਿਗ ਪਏ ਅਤੇ ਆਖਿਆ, "ਭਾਈ! ਮੈਥੋਂ ਭੁਲ ਹੋ ਗਈ ਹੈ।" ਭਾਈ ਸਰਵਣ ਸਿੰਘ ਜੀ ਸਿਪਾਹੀ ਦੇ ਪੈਰਾਂ ਤੇ ਡਿਗੇ ਹੀ ਸਨ ਕਿ ਉਨ੍ਹਾਂ ਦੇ ਪੈਰੀਂ ਪੈਣ ਸਾਰ, ਸਿਪਾਹੀ ਤਾਂ ਛਪਾਲ ਪਿਛਲ ਪੈਰੀਂ ਖੜਾ ਹੀ ਧੜੰਮ ਦੇ ਕੇ ਜ਼ਮੀਨ ਤੇ ਜਾ ਡਿਗਿਆ। ਉਸ (ਸਿਪਾਹੀ) ਦੀਆਂ ਆਪ-ਮੁਹਾਰੀਆਂ ਕਿਲਕਾਰੀਆਂ ਨਿਕਲ ਗਈਆਂ ਤੇ ਦੁਹਾਈਆਂ ਦੇਣ ਲਗਾ, "ਬਹੁੜੀ ਓ ਲੋਕੋ! ਮੈਨੂੰ ਇਸ ਸਿਖ ਤੋਂ ਬਖਸ਼ਾ ਲਵੋ।" ਸਿਪਾਹੀ ਦੀਆਂ ਦੁਹਾਈਆਂ ਕਿਲਕਾਰੀਆਂ ਸੁਣ ਕੇ ਉਸ ਜਗ੍ਹਾ ਤੇ ਤਕੜਾ ਇਕੱਠ ਹੋ ਗਿਆ, ਅਸੀਂ ਭੀ ਉਥੇ ਆ ਗਏ। ਜ਼ਮੀਨ ਤੇ ਬਿਹਬਲ ਹੋਏ ਲਿਟਦੇ ਸਿਪਾਹੀ ਤੋਂ ਪੁਛਿਆ, "ਤੈਨੂੰ ਕੀ ਹੋਇਆ ਹੈ?" ਸਿਪਾਹੀ ਕਹਿਣ ਲਗਾ, "ਮੈਨੂੰ ਇਸ ਸਿਖ ਨੇ ਮਾਰ ਛਡਿਆ ਹੈ।" ਅਸੀਂ ਕਿਹਾ, "ਤੈਨੂੰ ਇਸ ਨੇ ਕੀ ਮਾਰਿਆ ਹੈ?" ਸਿਪਾਹੀ ਨੇ ਕਿਹਾ, "ਮਾਰਿਆ ਨਹੀਂ, ਮੇਰਾ ਕੁਛ ਛਡਿਆ ਹੀ ਨਹੀਂ। ਮੇਰੇ ਪੈਰਾਂ ਤੇ ਡਿਗ ਕੇ ਇਸ ਸਿਖ ਨੇ ਮੇਰੀ ਸਾਰੀ ਕਲਾ ਸੂਤ ਲਈ। ਖਬਰ ਨਹੀਂ ਮੈਨੂੰ ਇਸ ਨੇ ਕੀ ਕਰ ਦਿਤਾ ਹੈ। ਹੁਣ ਮੈਂ ਬਚਦਾ ਤਾਂ ਹਾਂ, ਜੇ ਇਸ ਤੋਂ ਬਖਸ਼ਾ ਦਿਓ।" ਸਾਰੀ ਗੱਲ ਜਦ ਉਸ ਸਿਪਾਹੀ ਨੇ ਦਸੀ ਕਿ ਮੈਂ ਇਸ ਸਿਖ ਦੇ ਚਪੇੜ ਵੱਟ ਕੇ ਮਾਰੀ ਸੀ ਅਤੇ ਇਹ ਪੈਰੀਂ ਪੈ ਗਿਆ, ਮੈਨੂੰ ਪਤਾ ਨਹੀਂ ਸੀ ਕਿ ਇਹ ਰੱਬੀ ਰੰਗਾਂ ਵਿਚ ਖੜੇ ਹਨ। ਉਥੇ ਇਕ ਈਸਾਈ ਖੜਾ ਸੀ, ਉਹ ਇਹ ਵਾਰਤਾ ਸੁਣ ਕੇ

ਇਉਂ ਭਾਖ ਉਠਿਆ, "ਕਮਾਲ ਹੋ ਗਈ! ਸਾਡੇ ਹਜ਼ਰਤ ਈਸਾ ਮਸੀਹ ਨੇ ਤਾਂ ਸਾਨੂੰ ਇਉਂ ਉਪਦੇਸ਼ ਦਿਤਾ ਹੈ -'ਹੇ ਈਸਾਈ, ਜੇ ਤੇਰੀ ਇਕ ਗਲ੍ਹ ਤੇ ਕੋਈ ਚਪੇੜ ਮਾਰੇ, ਤਾਂ ਤੂੰ ਦੂਜੀ ਗਲ੍ਹ ਵੀ ਅਗਾਂਹ ਕਰ ਦੇ, ਕਿ ਹੋਰ ਮਾਰ ਲੈ।' ਇਹ ਸਿਖ ਤਾਂ ਚਪੇੜ ਮਾਰਨ ਵਾਲੇ ਦੇ ਉਲਟਾ ਪੈਰੀਂ ਪੈ ਗਿਆ ਹੈ। ਇਸ ਤੋਂ ਵਧ ਤੋਂ ਵਧ ਹੋਰ ਕਮਾਲ ਕੀ ਹੋ ਸਕਦਾ ਹੈ!" ਦਾਸ ਨੇ ਉਸ ਈਸਾਈ ਸਜਣ ਦੇ ਸਾਹਵੇਂ ਮੁਖਾਤਬ ਹੋ ਕੇ ਉਸ ਨੂੰ ਇਹ ਦਸਿਆ, ਕਿ ਅਸਾਡੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਹੁਕਮ ਹੈ ਕਿ -

***ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾਂ ਨ ਮਾਰੇ ਘੁੰਮਿ॥***
***ਆਪਨੜੈ ਘਰਿ ਜਾਈਐ ਪੈਰ ਤਿਨਾਂ ਦੇ ਚੁੰਮਿ॥੭॥***

ਤਿਸ ਪਰ ਪਾਸ ਖਲੋਤਾ ਇਕ ਆਰੀਆ ਮਹਾਸ਼ਾ ਇਉਂ ਝੁੰਜਲਾ ਉਠਿਆ, "ਇਸ ਸਿਖ ਡਰਦੇ ਮਾਰੇ ਨੇ ਸਿਪਾਹੀ ਦੇ ਪੈਰ ਫੜੇ ਹਨ। ਇਸ ਨੂੰ ਚਾਹੀਦਾ ਸੀ ਕਿ ਸਿਪਾਹੀ ਨੂੰ ਅਗੋਂ ਸੋਧਦਾ, ਪਰ ਇਹ ਕਮਜ਼ੋਰ ਸੀ, ਕਮਜ਼ੋਰ ਦੇ ਕਾਰਨ ਉਸ ਦੇ ਅਗੇ ਹੀਣਾ-ਝੀਣਾ ਹੋ ਗਿਆ।" ਅਸੀਂ ਆਖਿਆ, "ਏਵੇਂ ਹੀ ਸਹੀ, ਤੇਰੀ ਅਕਲ ਏਵੇਂ ਹੀ ਕੰਮ ਕਰਦੀ ਹੈ। ਅਸੀਂ ਤੇਰੇ ਨਾਲ ਝਗੜਨਾ ਥੋੜਾ ਹੈ।"

ਇਹ ਗੱਲ ਕਹਿ ਕੇ ਸਾਰਾ ਜਥਾ ਭਾਈ ਸਰਵਣ ਸਿੰਘ ਜੀ ਨੂੰ ਨਾਲ ਲੈ ਕੇ ਅੰਬਾਲਾ ਛਾਉਣੀ ਦੇ ਰਸਤੇ ਵਲ ਤੁਰ ਪਏ। ਗੁਰੂ ਦੀ ਨੇਤ ਐਸੀ ਹੋਈ ਕਿ ਉਸ ਮਹਾਸ਼ਾ ਜਨ ਨੇ ਭੀ ਸਦਰ ਬਾਜ਼ਾਰ ਛਾਉਣੀ ਜਾਣਾ ਸੀ, ਉਹ ਭੀ ਸਾਡੇ ਨਾਲ ਹੋ ਗਿਆ। ਰਸਤੇ ਵਿਚ ਜਾਂਦੇ ਜਾਂਦੇ ਅਧਵਾਟੇ ਰਹਿਰਾਸ ਸਾਹਿਬ ਦੇ ਪਾਠ ਦਾ ਸਮਾਂ ਹੋ ਗਿਆ। ਪਾਸ ਹੀ ਕੂਆਂ ਸੀ। ਓਥੇ ਹੀ ਪੰਜ-ਇਸ਼ਨਾਨਾ ਕਰ ਕੇ ਰਹਿਰਾਸ ਸਾਹਿਬ ਦਾ ਪਾਠ ਕਰ ਕੇ ਅਗੇ ਜਾਣਾ ਮਿਥਿਆ। ਅਸੀਂ ਮੈਦਾਨ ਵੀ ਜਾਣਾ ਸੀ। ਪਾਸ ਹੀ ਇਕ ਗੂੜ੍ਹੇ ਦੀ ਝਿੜੀ ਸੀ, ਮੈਂ ਤੇ ਭਾਈ ਸਰਵਣ ਸਿੰਘ ਜੀ ਉਸ ਝਿੜੀ ਵਿਚ ਮੈਦਾਨ ਹੋਣ ਲਈ ਗਏ। ਭਾਈ ਜੀ ਤਾਂ ਧੁਸਦੇ ਧੁਸਦੇ ਅਗਾਂਹ ਦੁਰੇਡੇ ਚਲੇ ਗਏ, ਮੈਂ ਉਰੇਡੇ ਹੀ ਰਹਿ ਗਿਆ ਅਤੇ ਮੈਦਾਨ ਹੋਣ ਬਹਿ ਗਿਆ। ਮੈਦਾਨ ਹੋ ਕੇ ਅਜੇ ਹੱਥ ਹੀ ਧੋਤੇ ਸਨ ਕਿ ਇਕ ਅਬਲਾ ਦੇ ਰੋਣ ਦੀ ਅਤੇ ਚੀਖ ਪੁਕਾਰ ਕਰਨ ਦੀ ਅਵਾਜ਼ ਕੰਨੀਂ ਪਈ।

ਭਾਈ ਜੀ ਉਸ ਅਵਾਜ਼-ਅਸਥਾਨ ਦੇ ਨੇੜੇ ਹੀ ਢੁਕ ਚੁਕੇ ਸਨ। ਉਕਤ ਚੀਖ ਪੁਕਾਰਨੀ ਅਵਾਜ਼ ਸੁਣ ਕੇ ਉਹ ਝਟ ਹੀ ਓਥੇ ਪਹੁੰਚ ਗਏ, ਇਕੱਲੇ ਹੀ। ਅਗੇ ਕੀ ਦੇਖਦੇ ਹਨ ਕਿ ਚਾਰ ਮੁਸ਼ਟੰਡੇ ਸ਼ਰਾਬੀ ਗੋਰੇ ਸਿਪਾਹੀ ਇਕ ਲਕੜਹਾਰੀ (ਲਕੜਾਂ ਚੁਗਣ ਵਾਲੀ) ਲੜਕੀ ਨੂੰ, ਉਸ ਦੀ ਇੱਜ਼ਤ ਖਰਾਬ ਕਰਨ ਲਈ ਦਬਾਈ ਪਏ ਹਨ। ਭਾਈ ਸਰਵਣ ਸਿੰਘ ਜੀ ਨੇ ਹੀਲ ਹੁਜਤ ਕੀਤੇ ਬਿਨਾਂ ਹੀ ਉਨ੍ਹਾਂ ਚਹੁੰਆਂ ਸਿਪਾਹੀਆਂ ਪਾਸੋਂ 'ਬਲਮ' ਖੋਹ ਲਏ ਅਤੇ ਉਨ੍ਹਾਂ ਚਹੁੰਆਂ ਸਿਪਾਹੀਆਂ ਨੂੰ ਐਸਾ ਕੁਟਿਆ ਕਿ ਕੁਟ ਕੁਟ ਕੇ ਲੰਮੇ ਪਾ ਦਿਤੇ ਅਤੇ ਨਰੜ ਕੇ ਲਾਗੇ ਖੜੇ ਇਕੋ ਟਾਂਗੇ ਤੇ ਲਦ ਦਿਤੇ, ਜਿਸ ਟਾਂਗੇ ਤੇ ਉਹ ਆਏ ਸਨ। ਇਤਨੇ ਨੂੰ ਮੈਂ ਭੀ ਓਥੇ ਪਹੁੰਚ ਗਿਆ। ਇਹ ਨਜ਼ਾਰਾ ਦੇਖ ਕੇ ਮੈਂ ਪਿਛਲੇ ਸਾਰਿਆਂ ਸੱਜਣਾਂ ਨੂੰ ਆਵਾਜ਼ਾਂ ਦੇ ਕੇ ਨਾਲ ਬੁਲਾ ਲਿਆ। ਉਹ ਮਹਾਸ਼ਾ ਗਣ ਵੀ ਨਾਲ ਹੀ ਆਇਆ। ਅਸੀਂ ਮਹਾਸ਼ਾ ਗਣ ਨੂੰ ਇਹ ਨਜ਼ਾਰਾ ਦਿਖਾਇਆ, ਕਿ ਦੇਖੋ ਸਵਾ ਲਖ ਸੂਰਮੇ ਦਾ ਇਹ ਕਰਤੱਵ। ਜਿਥੇ ਇਸ ਨੂੰ ਆਪਣੇ ਮੂੰਹ ਤੇ ਇਕ ਚਪੇੜ ਲਗੀ ਸੀ ਸਿਪਾਹੀ ਵਲੋਂ, ਉਥੇ ਤਾਂ ਸਹਿਨਸ਼ੀਲਤਾ ਦਾ ਉਹ ਧੁਰਵਾ ਬੰਨ੍ਹਿਆ, ਜਿਸ ਨੂੰ ਦੇਖ ਕੇ ਇਕ ਈਸਾਈ ਅਸ਼ ਅਸ਼ ਕਰਦਾ ਸੀ। ਪਰ ਹੁਣ ਏਥੇ ਇਕ ਅਬਲਾ ਦੇ ਉਪਕਾਰ-ਬਚਾਉ ਦੀ ਔਖੀ ਘੜੀ ਦੇਖ ਕੇ ਇਸ ਸਿਖ ਦੇ ਅੰਦਰ ਉਹ ਬਲ-ਬੀਰਤਾ ਸੰਧੂਰਤ ਹੋਈ ਕਿ ਇਕੱਲੇ ਨੇ ਹੀ ਇਨ੍ਹਾਂ ਚੌਵਾਂ ਹਟੇ ਕਟੇ ਗੋਰੇ ਸਿਪਾਹੀਆਂ ਨੂੰ ਮਾਰ ਕੁਟ ਕੇ ਟਾਂਗੇ ਤੇ ਨੂੜ ਛਡਿਆ ਹੈ।

ਬਸ, ਇਤਨੀ ਗੱਲ ਉਸ ਮਹਾਸ਼ਾ ਨੂੰ ਕਹਿਣ ਦੀ ਦੇਰ ਹੀ ਸੀ ਕਿ ਉਹ ਮਹਾਸ਼ਾ ਜ਼ਾਰੋ ਜ਼ਾਰ ਰੋਣ ਲਗ ਪਿਆ ਅਤੇ ਪੁਕਾਰਨ ਲਗਾ, "ਖਾਲਸਾ ਜੀ, ਮੈਨੂੰ ਬਖਸ਼ੋ। ਮੈਨੂੰ ਇਕ ਸਿਖ ਦੀ ਸਹਿਨ-ਸ਼ੀਲਤਾ ਅਤੇ ਸੂਰਬੀਰਤਾ ਦੇ ਵਖੋ ਵਖ ਜੁਸਿਆਂ ਦਾ ਉੱਕਾ ਹੀ ਪਤਾ ਨਹੀਂ ਸੀ। ਹੁਣ ਪਤਾ ਲਗ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਸਰਬ ਗੁਣਾਂ ਸੰਪੂਰਨ ਹੁੰਦੇ ਹਨ। ਸਹਿਨ-ਸ਼ੀਲਤਾ ਅਤੇ ਸ਼ਾਂਤੀ ਦੀ ਹਦ ਵੀ ਇਸ ਨੇ ਟਪਾ ਦਿਤੀ ਤੇ ਸੂਰਬੀਰਤਾ ਦੀ ਭੀ ਹਦ ਮੁਕ ਗਈ।"

ਅਸੀਂ ਉਸ ਮਹਾਸ਼ੇ ਨਾਲ ਇਧਰ ਇਹ ਗੱਲ ਕਰ ਰਹੇ ਸੀ, ਓਧਰ ਨਰੜੇ ਹੋਏ ਗੋਰੇ, ਟਾਂਗੇ ਤੇ ਪਏ ਹੋਏ ਇਉਂ ਚਿੱਲਾ ਰਹੇ ਸਨ, "ਸਾਹਿਬਾਨ, ਹਮ ਕੋ ਛੁਡਾਓ, ਹਮ ਐਸੀ ਹਰਕਤ ਆਗੇ ਸੇ ਨਹੀਂ ਕਰੇਂਗੇ। ਹਮ ਕੋ ਕਿਉਂ ਨਰੜ ਕਰ ਬਾਂਧਾ ਹੈ, ਔਰ ਕਹਾਂ ਲੇ ਜਾਓਗੇ?" ਅਸੀਂ ਆਖਿਆ, "ਤੁਹਾਨੂੰ ਪਕੜ ਕੇ ਤੁਹਾਡੇ ਅਫਸਰਾਂ ਦੇ ਕੋਲ ਲੈ ਜਾ ਕੇ ਤੁਹਾਨੂੰ ਸਜ਼ਾ ਦਿਵਾਵਾਂਗੇ।" ਗੋਰੇ ਬੋਲੇ, "ਹਮ ਕੋ ਕਾਫੀ ਬਦਨੀ ਸਜ਼ਾ ਮਿਲ ਚੁਕੀ ਹੈ। ਦੇਖੋ ਸਾਡੇ ਸਰੀਰ ਸੁੱਜੇ ਪਏ ਹਨ, ਸੱਟਾਂ ਦੇ ਨਾਲ ਹੱਡਾਂ ਤੇ ਨੀਲ ਪਏ ਹੋਏ ਹਨ। ਹੋਰ ਸਾਨੂੰ ਕੀ ਸਜ਼ਾ ਦੇਣੀ ਹੈ? ਹੁਣ ਸਾਨੂੰ ਮਾਫ ਕਰ ਦਿਓ ਅਤੇ ਪੰਜਾਹ ਦਮੜੇ ਸਾਡੇ ਪਾਸੋਂ ਲੈ ਲਵੋ।" ਅਸੀਂ ਕਿਹਾ ਕਿ ਮਾਫੀ ਇਸ ਗਰੀਬ ਤੋਂ ਮੰਗੋ, ਅਤੇ ਇਹ ਦਮੜੇ ਭੀ ਇਸ ਨੂੰ ਦਿਓ। ਅਗੇ ਲਈ ਤੌਬਾ ਕਰੋ ਕਿ ਐਸਾ ਅਨਰਥ ਨਹੀਂ ਕਰਾਂਗੇ। ਇਸ ਤਰ੍ਹਾਂ ਇਥੋ ਛੁਟਕਾਰਾ ਪਾ ਕੇ ਅਗੇ ਤੁਰੇ ਅਤੇ ਤੁਰੇ ਜਾਂਦਿਆਂ ਹੀ ਪਾਠ ਕੀਤਾ।

ਭਾਈ ਸਰਵਣ ਸਿੰਘ ਜੀ ਦੀ ਨਮੂਨੇ ਮਾਤਰ ਇਹ ਮਿਸਾਲ ਪੇਸ਼ ਕੀਤੀ ਗਈ ਹੈ। ਇਹ ਜਜ਼ਬਾ ਨਾਮ-ਅਭਿਆਸੀ ਜਨਾਂ ਵਿਚ ਕੁਟ ਕੁਟ ਕੇ ਭਰਿਆ ਹੋਇਆ ਹੁੰਦਾ ਹੈ।

ਭਾਈ ਸਰਵਣ ਸਿੰਘ ਜੀ ਦਾ ਜੀਵਨ ਇਕ ਅਲੌਕਿਕ ਸਿੱਖੀ ਜੀਵਨ ਹੋ ਗੁਜ਼ਰਿਆ ਹੈ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠੀ ਵੀ ਸਨ। ਲਗਾਤਾਰ ਸਤ ਸਤ ਘੰਟੇ ਪਾਠ ਕਰੀ ਜਾਣਾ ਅਤੇ ਪੰਚਮ ਸੁਰ ਦੀ ਉਚੀ ਧੁਨ ਵਿਚ ਪਾਠ ਕਰਨਾ। ਉਨ੍ਹਾਂ ਦਾ ਪਾਠ ਪਿੰਡ ਵਿਚ ਬੜੀ ਦੂਰ ਦੂਰ ਤਾਈਂ ਸੁਣਿਆ ਜਾਂਦਾ ਸੀ। ਲਾਊਡ ਸਪੀਕਰ ਇਸ ਧੁਨੀ ਦੇ ਨਜ਼ਦੀਕ ਕਿਆ ਚੀਜ਼ ਹਨ! ਓਦੋਂ ਲਊਡ ਸਪੀਕਰ ਹੈ ਭੀ ਨਹੀਂ ਸਨ। ਉਨ੍ਹਾਂ ਦੇ ਅਖੰਡ ਪਾਠ ਦੇ ਵੇਗ ਦੀ ਇਕ ਵਿਸਮਾਦ-ਜਨਕ ਅਲੌਕਿਕਤਾ ਇਹ ਸੀ ਕਿ ਮੁਖਾਰਬਿੰਦ ਤੋਂ ਸਾਰੇ ਜ਼ੋਰ ਨਾਲ ਬੈਖਰੀ ਬਾਣੀ ਦਵਾਰਾ ਰਸਨਾ ਰਾਹੀਂ ਅਖੰਡ ਪਾਠ ਉਚੀ ਧੁਨੀ ਵਿਚ ਕਰਨਾ ਅਤੇ ਨਾਲ ਦੇ ਨਾਲ ਹੀ ਸਵਾਸ-ਅਭਿਆਸੀ-ਸ਼ਬਦ ਸੁਰਤਾਸੀ-ਨਾਮ ਦਾ ਖੰਡਾ ਭੀ

ਖੜਕਾਈ ਚਲੇ ਜਾਣਾ।

ਇਸ ਅਲੌਕਿਕ ਕਲਾ ਦੇ ਪ੍ਰਤਾਪ ਕਰਕੇ ਨਾਭੀ ਵਿਚ ਸਵਾਸ ਦਬ ਕੇ ਇਕੋ ਸਾਹ ਦੋ ਦੋ ਪਤਰੇ ਪਾਠ ਕਰ ਜਾਣੇ। ਉਸ ਸਮੇਂ ਉਨ੍ਹਾਂ ਦੇ ਨੂਰਾਨੀ ਚੇਹਰੇ ਤੇ ਓਹ ਕਮਾਲ ਜਮਾਲੀ ਜਲਾਲ ਆਉਣਾ ਜਿਸ ਨੂੰ ਦੇਖਣ ਵਾਲੇ ਦੰਗ ਰਹਿ ਜਾਂਦੇ ਸਨ। ਉਨ੍ਹਾਂ ਦੀ ਜੁਲਾਲ ਮਸਤ ਰੰਗ ਚਲੂਲੀ ਆਤਮ-ਅਵਸਥਾ ਉਨ੍ਹਾਂ ਨੂੰ ਅਜਿਹਾ ਹਾਲੋਂ ਬੇਹਾਲ ਕਰ ਦਿੰਦੀ ਸੀ ਕਿ ਉਨ੍ਹਾਂ ਨੂੰ ਆਪਣੇ ਸਰੀਰ ਦੀ ਸੁਧ ਬੁਧ ਭੁਲ ਜਾਣੀ।

ਏਸ ਕਮਲੀ ਰਮਲੀ ਦਸ਼ਾ ਵਿਚ ਦੇਖ ਕੇ ਉਨ੍ਹਾਂ ਦੇ ਨਿਕਟ ਕੁਟੰਬੀਆਂ ਨੂੰ ਇਕ ਵਾਰ ਇਹ ਵਹਿਮ ਹੋ ਗਿਆ ਕਿ ਭਾਈ ਸਰਵਣ ਸਿੰਘ ਜੀ ਪਾਗਲ ਹੋ ਗਏ ਹਨ। ਇਉਂ ਅਤੇ ਇਸ ਪ੍ਰਕਾਰ ਦੇ ਵਹਿਮਾਂ ਵਿਚ ਆ ਕੇ ਮੂਰਖ ਮਤ ਵਾਲਿਆਂ ਸੰਸਾਰੀ ਸੰਬੰਧੀਆਂ ਨੇ ਭਾਈ ਜੀ ਨੂੰ ਇਕ ਤਕੜੇ ਮੋਟੇ ਸੰਗਲ ਨਾਲ ਨਰੜ ਕੇ ਥੰਮ੍ਹ ਨਾਲ ਬੰਨ੍ਹ ਦਿਤਾ। ਅਠ ਪਹਿਰ ਬੰਨ੍ਹੀ ਰਖਿਆ। ਸਿੰਘ ਹਮੈਤੀ ਉਨ੍ਹਾਂ ਦੇ ਨੇੜੇ ਕੋਈ ਹੈ ਨਹੀਂ ਸੀ। ਸਿਆਲ ਦਾ ਮੌਸਮ ਸੀ। ਤਕੜਾ ਬੁਖਾਰ ਭੀ ਕੋਈ 106 ਡਿਗਰੀ ਦਾ ਆ ਕੇ ਸੇਵਾ ਕਰਨ ਲਗ ਪਿਆ। ਏਸ ਦਸ਼ਾ ਵਿਚ ਵੀ ਉਹ ਘਬਰਾਏ ਨਹੀਂ, ਆਪਣੇ ਇਸ਼ਕ-ਮਸਤੇਵੇਂ ਵਿਚ ਆ ਕੇ ਉਚੀ ਉਚੀ ਸ਼ਬਦ ਪੜ੍ਹਨ ਲਗੇ। ਅੰਮ੍ਰਿਤ ਵੇਲੇ ਦਾ ਵਕਤ ਹੈ, ਭਾਈ ਜੀ ਥੰਮ੍ਹ ਨਾਲ ਨਰੜੇ ਹੋਏ, ਸੰਗਲਾਂ ਵਿਚ ਜਕੜੇ ਹੋਏ ਉਚੀ ਧੁਨ ਵਿਚ ਸ੍ਰੀ ਦਸਮੇਸ਼ ਜੀ ਦਾ ਧਿਆਨ ਧਰ ਕੇ ਇਹ ਸ਼ਬਦ ਅਲਾਪ ਰਹੇ ਹਨ -

***ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖ ਧਾਰੀ॥***
***ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥***
***ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥***
***ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥***
***ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥***
***ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥***
***ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥***
***ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥***
***ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥***
***ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥***
***ਬਾਣੀ ਸਧਨੇ ਕੀ ਬਿਲਾਵਲੁ, ਪੰਨਾ ੮੫੮***

"ਅਉਸਰ ਲਜਾ ਰਾਖਿ ਲੇਹੁ" ਦੀ ਤੁਕ ਬਾਰੰਬਾਰ ਪੜ੍ਹਦੇ ਪੜ੍ਹਦੇ ਮੂਰਛਤ ਹੋ ਗਏ। ਪਿੰਡ ਦੇ ਕੋਠਿਆਂ ਉਪਰ ਦੀ ਸਿਰ-ਪਟ ਦੌੜੇ ਆਉਂਦੇ ਘੋੜੇ ਦੀਆਂ ਕੜਕਾਟ ਟਾਪਾਂ ਪਿੰਡ ਵਾਲਿਆਂ ਨੇ ਸੁਣੀਆਂ। ਕਈਆਂ ਕੋਠਿਆਂ ਦੀਆਂ ਛੱਤਾਂ ਡਿਗ ਪਈਆਂ। ਓਧਰ ਭਾਈ ਸਰਵਣ ਸਿੰਘ ਦੇ ਸੰਗਲ ਟੁਟ ਗਏ। ਬੁਖਾਰ ਲਥ ਗਿਆ। ਸ੍ਰੀ ਦਸਮੇਸ਼ ਜੀ ਦੇ ਬਿਸਮਾਦੀ ਦਰਸ਼ਨਾਂ ਦੀਆਂ ਝਲਕਾਂ ਪਈਆਂ, ਸਾਰੇ ਦੁਖ ਵਿਸੂਰੇ ਲਾਹ ਗਈਆਂ।

ਇਹ ਪਰਤੱਖ ਬੀਤਿਆ ਬ੍ਰਿਤਾਂਤ ਦਾਸ ਨੂੰ ਉਨ੍ਹਾਂ ਦੇ ਪਿੰਡ ਫਲੇਵਾਲ ਦੇ ਮਾਸਟਰ ਧਰਮ ਸਿੰਘ ਜੀ ਨੇ (ਜੋ ਖਾਲਸਾ ਹਾਈ ਸਕੂਲ ਲੁਧਿਆਣਾ ਦੇ ਰੀਟਾਇਰਡ ਹੈਡਮਾਸਟਰ ਹਨ) ਆਪਣੀ ਜ਼ਬਾਨੀ ਸੁਣਾਇਆ ਹੈ। ਗੁਜਰਵਾਲ ਦੇ ਕਈ ਮਹਾਜਨਾਂ ਨੇ ਉਸ ਸਮੇਂ ਢਾਬ ਵਲੋਂ ਪਿੰਡ ਗੁਜਰਵਾਲ ਦੇ ਵਿਚ ਦੀ ਲੰਘਦੇ ਘੋੜੇ ਦੀਆਂ ਟਾਪਾਂ ਵੀ ਸੁਣੀਆਂ ਹਨ। ਇਕ ਵਡਭਾਗਾ ਮਹਾਜਨ ਹਰਨਾਮ ਦਾਸ ਨਾਮ ਦਾ ਬ੍ਰਾਹਮਣ ਇਹ ਵੀ ਦਸਿਆ ਕਰਦਾ ਸੀ ਕਿ ਨੀਲੇ ਘੋੜੇ ਦੇ ਸ਼ਾਹ-ਸਵਾਰ ਦੇ ਝਲਕਾਰੀ ਦਰਸ਼ਨ ਵੀ ਉਸ ਕੀਤੇ ਹਨ। ਗੁਰੂ ਜਾਣੇ ਇਹ ਬ੍ਰਿਤਾਂਤ ਉਸ ਬ੍ਰਾਹਮਣ ਦਾ ਕਿਥੋਂ ਤਕ ਠੀਕ ਹੈ, ਪਰ ਇਸ ਰੰਚਕ ਸੰਦੇਹ ਨਹੀਂ ਕਿ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਉਸ ਅਵਸਰ ਤੇ ਇਹ ਕਉਤਕੀ ਚਮਤਕਾਰ ਪਰਗਟ ਪਾਹਾਰੇ ਆਸ਼ਕਾਰ ਕੀਤੇ।

ਭਾਈ ਧਰਮ ਸਿੰਘ ਜੀ, ਫਲੇਵਾਲ ਦੇ ਸਿੰਘਾਂ ਵਿਚੋਂ ਜਥੇ ਦੇ ਗੁਹਜ ਰਤਨ ਗੁਰਮਤਿ ਸ਼ਰਧਾ ਭਾਵਨੀ ਦੇ ਅਦੁਤੀ ਨਮੂਨੇ ਰਹੇ ਹਨ। ਇਹਨਾਂ ਦੀ ਭਾਈ ਸਰਵਣ ਸਿੰਘ ਜੀ ਪ੍ਰਤੀ ਬੜੀ ਹੀ ਸਤਿਕਾਰ ਭਰੀ ਅੰਤ੍ਰੀਵਨੀ ਸ਼ਰਧਾ ਰਹੀ ਹੈ। ਚਾਹੇ ਬਾਹਰੋਂ ਬੋਲਣ ਵਿਚ ਬੜੇ ਭੀਹਾਵਲ ਅਤੇ ਖਰ੍ਹਵੇ ਪ੍ਰਤੀਤ ਹੁੰਦੇ ਹਨ, ਪਰ ਅੰਤਰਗਤਿ "ਸਗਲ ਚਰਨ ਕੀ ਇਹੁ ਮਨੁ ਰਾਲਾ" ਵਾਲੇ ਭਾਵ ਦੀ ਬਿਰਤੀ ਜੁਗਤੀ ਰਹੀ ਹੈ ਉਹਨਾਂ ਦੀ।

ਭਾਈ ਸਰਵਣ ਸਿੰਘ ਜੀ ਦੀ ਲਟਬਉਰੀ ਦਸ਼ਾ ਨੂੰ ਦੇਖ ਕੇ ਭਾਈ ਧਰਮ ਸਿੰਘ ਜੀ ਕਈ ਵਾਰੀ ਕ੍ਰੋਪ ਭੀ ਹੋ ਜਾਇਆ ਕਰਦੇ ਸਨ ਅਤੇ ਲਟਬਉਰੇ ਦੀ ਲਟਬਉਰਤਾ ਦੀਆਂ ਵਧੀਕੀਆਂ ਦੇਖ ਕੇ ਉਸਨੂੰ ਘੂਰ ਧਮਕਾ ਭੀ ਲਿਆ ਕਰਦੇ ਸਨ। ਪਰ ਰੀਝਦੇ ਭੀ ਐਸੇ ਸਨ ਕਿ ਭਾਈ ਸਰਵਣ ਸਿੰਘ ਜੀ ਦੇ ਸੁਥਰਾਪਨ ਤੇ ਪਰਦਾ ਭੀ ਪਾ ਦਿੰਦੇ ਸਨ, ਕਈ ਗਲਤੀਆਂ ਦੇਖ ਕੇ ਅਣਡਿਠ ਭੀ ਕਰ ਲਿਆ ਕਰਦੇ ਸਨ। ਪਰ ਭਰੋਸਾ ਐਸਾ ਸੀ ਕਿ ਭਾਈ ਸਰਵਣ ਸਿੰਘ ਜੀ ਦੇ ਸੁਤੇ ਸੁਭਾਵ ਹੀ ਮੂੰਹ ਤੋਂ ਨਿਕਲੇ ਬਚਨਾਂ ਉਪਰ ਪੱਕਾ ਪਹਿਰਾ ਦਿਤਾ ਕਰਦੇ ਸਨ। ਇਕ ਵਾਰ ਦਾ ਜ਼ਿਕਰ ਹੈ ਕਿ ਅਵਾਇਲ ਅਵਸਥਾ ਵਿਚ ਹੀ ਬੀ.ਏ. ਦੀ ਪੜ੍ਹਾਈ ਪੜ੍ਹਦਿਆਂ ਹੋਇਆਂ ਪੁਜ ਕੇ ਬਹੁਤੀ ਮਿਹਨਤ ਕਰਨ ਦੇ ਕਾਰਨ ਅਤੇ ਗਰੀਬੀ ਕਰਕੇ ਖੁਰਾਕ ਚੰਗੀ ਨਾ ਮਿਲਦੀ ਰਹਿਣ ਦੇ ਕਾਰਨ, ਅਚਣਚੇਤ ਭਾਈ ਧਰਮ ਸਿੰਘ ਜੀ ਸਰੀਰ ਕਰਕੇ ਤਕੜੇ ਢਿਲੇ ਹੋ ਗਏ। ਡਾਕਟਰਾਂ ਹਕੀਮਾਂ ਨੇ ਫਤਵਾ ਲਾ ਦਿਤਾ ਕਿ ਬੀਮਾਰੀ ਟੀ.ਬੀ (ਤਪਾਦਿਕ) ਦੀ ਹੈ। ਭਾਈ ਧਰਮ ਸਿੰਘ ਜੀ ਨੇ ਸੁਤੇ ਸੁਭਾਵ ਹੀ ਭਾਈ ਸਰਵਣ ਸਿੰਘ ਦੇ ਪਾਸ ਜ਼ਿਕਰ ਕਰ ਦਿਤਾ ਕਿ ਡਾਕਟਰ ਹਕੀਮ ਟੀ.ਬੀ. ਦਾ ਫਤਵਾ ਲਾਉਂਦੇ ਹਨ। ਸਹਿਜ ਸੁਭਾਵ ਹੀ ਭਾਈ ਸਰਵਣ ਸਿੰਘ ਦੇ ਮੂੰਹੋਂ ਨਿਕਲ ਗਿਆ, ਤੈਨੂੰ ਟੀ.ਬੀ. ਟਾਬੀ ਕੋਈ ਨਹੀਂ, ਕਹਿਣ ਵਾਲਿਆਂ ਨੂੰ ਹੋਊਗੀ।" ਇਹ ਕਹਿ ਕੇ ਮੇਰੇ ਪਾਸ ਨਾਰੰਗਵਾਲ ਭਾਈ ਸਰਵਣ ਸਿੰਘ ਜੀ ਆਏ ਤੇ ਕਹਿਣ ਲਗੇ, "ਬਾਈ! ਆਪਾਂ ਇਕ ਅਖੰਡ ਪਾਠ ਆਪਣੇ ਭਾਈ ਧਰਮ ਸਿੰਘ ਜੀ ਨਮਿਤ ਕਰ ਦੇਈਏ। ਸਹੁਰੇ ਡਾਕਟਰ ਹਕੀਮ ਤਪਦਿਕ ਹੋ ਜਾਣ ਦਾ ਸ਼ਕ ਭਾਈ ਧਰਮ ਸਿੰਘ ਨੂੰ ਪਾਉਂਦੇ ਹਨ।" ਅਸੀਂ ਸਾਰੇ (ਸਾਰੀ ਸੰਗਤ ਜਨ) ਹੀ ਸਹਿਮਤ ਹੋ ਗਏ। ਪਰ ਨਾਲ ਇਹ ਵੀ ਕਹਿਆ ਕਿ ਸਾਰਾ ਅਖੰਡ ਪਾਠ ਸੁਣਨ ਲਈ ਭਾਈ ਧਰਮ ਸਿੰਘ ਜੀ ਤਤਪਰ ਹੋ ਜਾਣ। ਗੱਲ ਕੀ, ਅਖੰਡ ਪਾਠ ਅਰੰਭ ਹੋ ਗਿਆ ਅਤੇ ਭਾਈ ਧਰਮ ਸਿੰਘ ਜੀ ਬੜੇ ਸਿਦਕ ਨਾਲ ਸਰਵਣ ਕਰਨ ਲਈ ਚਉਕੜਾ ਮਾਕ ਬੈਠੇ, ਜਿਥੋਂ ਤਾਈਂ ਹੋ ਸਕਿਆ, ਸਾਰਾ ਪਾਠ ਸੁਣਿਆ। ਰੰਗ ਕਰਤਾਰ ਦੇ ਐਸੇ ਹੋਏ ਕਿ ਉਹ ਨੌ-ਬਰ-ਨੌ

ਹੋ ਗਏ। ਓਦੋਂ ਦੇ ਹੁਣ ਤਾਈਂ ਨੌਂ-ਬਰ-ਨੌਂ ਹਨ। ਸਾਰਾ ਫਲ ਸਿਦਕ ਭਰੋਸੇ ਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉਤੇ ਅਗਾਧ ਭਰੋਸਾ ਰਖਣ ਵਾਲਿਆਂ ਦਾ ਕਦੇ ਵਾਲ ਵਿੰਗਾ ਨਹੀਂ ਹੋਇਆ। ਖਾਸ ਕਰ ਪੜ੍ਹਿਆਂ ਲਿਖਿਆਂ ਨੌਜਵਾਨਾਂ ਵਿਚੋਂ ਇਹ ਪਹਿਲੀ ਮਿਸਾਲ ਹੈ ਅਨਿੰਨ ਭਰੋਸੇ ਦੀ, ਬਹੁਤਾ ਇਸ ਕਰਕੇ ਕਿ ਉਹ (ਭਾਈ ਧਰਮ ਸਿੰਘ ਜੀ) ਜਥੇ ਅੰਦਰ ਅਜਿਹੀਆਂ ਖੇਡਾਂ ਵਰਤਦੀਆਂ ਦੇਖ ਚੁਕੇ ਸਨ ਅਤੇ ਉਨ੍ਹਾਂ ਨੂੰ ਭਾਈ ਸਰਵਣ ਸਿੰਘ ਜੀ ਦੇ ਆਉਲੇ-ਮਉਲੇ ਬਚਨਾਂ ਤੇ ਦ੍ਰਿੜ੍ਹ ਵਿਸ਼ਵਾਸ ਰਿਹਾ ਹੈ।

ਭਾਈ ਸਰਵਣ ਸਿੰਘ ਜੀ ਦੇ ਉਚ ਗੁਰਮੁਖੀ ਜੀਵਨ ਦੇ ਅਨੇਕ ਨਿਤ ਵਰਤਦੇ ਕਉਤਕ ਉਨ੍ਹਾਂ ਦੇ ਨਿਕਟ-ਵਾਸੀ ਅੱਖੀਂ ਦੇਖ ਚੁਕੇ ਸਨ। ਅਜਿਹੀ ਜੀਵਨ ਵਾਲੀ ਜੀਵਨੀ ਦੇ ਹੁੰਦਿਆਂ ਹੋਇਆਂ ਅੰਤੀ ਔਸਰ ਕਈ ਖਾਮੀਆਂ ਤਰੁਟੀਆਂ ਭੀ ਆ ਪਈਆਂ। ਖਾਸ ਕਰ ਛਿਪੀ ਛਿਪੀ ਹੀ ਸੂਖਮ ਹਉਮੈ ਦੀ ਵਾਉ ਵਗ ਗਈ। ਬਹੁਤੀ ਸ਼ਲਾਘਾ ਹੋਣ ਕਰਕੇ ਇਹ ਗੁਪਤ ਰੋਗ ਸਣੇ ਸਣੇ ਉਹਨਾਂ ਦੀ ਕਰਾਂਤੀ ਵਿਚ ਆ ਘੁਸੜਿਆ। ਭਾਈ ਸਰਵਣ ਸਿੰਘ ਦੇ ਅਨਿੰਨ ਸ਼ਰਧਾਲੂਆਂ ਨੂੰ ਦਾਸ ਨੇ ਕਈ ਵਾਰ ਵੰਗਾਰ ਵੰਗਾਰ ਕੇ ਆਖਿਆ ਕਿ ਤੁਸੀਂ ਏਹਨਾਂ ਦੇ ਸਨਮੁਖ (ਮੂੰਹ ਕੇ) 'ਜੀਵਨ ਮੁਕਤ' ਨਾ ਆਖਿਆ ਕਰੋ। ਗੁਰਮਤਿ ਅਨੁਸਾਰ ਸਨਮੁਖ ਉਸਤਤਿ ਅਤੇ ਪਿਛੇ ਨਿੰਦਾ ਕਰਨੀ ਬਹੁਤ ਹੀ ਬਿਬਰਜਤ ਹੈ। ਕਹਿੰਦਿਆਂ ਕਹਿੰਦਿਆਂ ਭੀ ਨ ਟਲਣ ਵਾਲੇ ਨਾ ਹੀ ਟਲੇ, ਜਿਸ ਦਾ ਸਿੱਟਾ ਇਹ ਹੋਇਆ ਕਿ ਸੂਖਮ ਹਉਮੈ ਭਾਈ ਸਰਵਣ ਸਿੰਘ ਜੀ ਦੇ ਅੰਦਰ ਆ ਵੜੀ ਤੇ ਇਹ ਬੀਮਾਰੀ ਓਹਨਾਂ ਦੀ ਇਕ ਦਿਨ ਹੰਭਲਾ ਮਾਰ ਕੇ ਨਸ਼ਰ ਆ ਹੋਈ।

ਅੰਬਾਲੇ ਛਉਣੀ ਦੇ ਗੁਰਦੁਆਰੇ ਵਿਖੇ ਸ੍ਰੀ ਆਸਾ ਜੀ ਦੀ ਵਾਰ ਦਾ ਅਖੰਡ ਕੀਰਤਨ ਕਈ ਦਿਨ ਹੁੰਦਾ ਰਿਹਾ। ਇਕ ਦਿਨ ਕੀਰਤਨ ਵਿਚ ਭਾਈ ਸਰਵਣ ਸਿੰਘ ਜੀ ਨਾ ਆਏ। ਆਪਣੇ ਕੁਝ ਸਾਥੀਆਂ ਨਾਲ ਉਤਾਰੇ ਵਾਲੀ ਥਾਂ ਦੇ ਸਿਖਰ ਛਤੇ ਲੰਮੇ ਪਏ ਰਹੇ। ਪਿਆਰਿਆਂ ਅਨਿੰਨ ਕੀਰਤਨੀਆਂ ਬਿਨਾਂ ਸਾਨੂੰ ਕੁਝ ਤਰੁਟੀ ਜਿਹੀ ਪ੍ਰਤੀਤ ਹੋਵੇ, ਸਾਡਾ ਜੀਅ ਨਾ ਲਗੇ। ਓੜਕ ਅਸੀਂ ਉਹਨਾਂ ਦੇ ਅਨਿੰਨ ਪਿਆਰੇ ਬਾਬੂ ਮੱਲ ਸਿੰਘ ਜੀ ਨੂੰ ਝੂਮ ਉਠਾਇਆ ਕੀਰਤਨ-ਮੰਡਲ ਵਿਚੋਂ, ਕਿ ਜਾਓ ਜਾ ਕੇ ਭਾਈ ਸਰਵਣ ਸਿੰਘ ਹੋਰਾਂ ਨੂੰ ਲੈ ਆਓ। ਬਾਬੂ ਮੱਲ ਸਿੰਘ ਜੀ ਨੇ ਲੰਮੇ ਪਏ ਸਰਵਣ ਸਿੰਘ ਹੋਰੀਂ ਜਾਂ ਹਲੂਣੇ ਅਤੇ ਆਖਿਆ, "ਸਾਰੀ ਸੰਗਤ ਯਾਦ ਕਰਦੀ ਹੈ, ਬੇਹਬਲਤਾ ਸਹਿਤ। ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਹੋ ਰਹੇ ਹਨ। ਦੀਵਾਨ ਲਗਾ ਹੋਇਆ ਹੈ। ਦੀਵਾਨ ਵਿਚ ਤੁਹਾਨੂੰ ਹਾਜ਼ਰ ਨਾ ਦੇਖ ਕੇ ਬੜੀ ਹੈਰਾਨਗੀ ਭਰੀ ਬਿਹਬਲਤਾ ਹੋ ਰਹੀ ਹੈ।" ਅਗੋਂ ਆਖਣ ਲਗੇ ਭਾਈ ਸਰਵਣ ਸਿੰਘ ਜੀ, ਲੰਮੇ ਪਏ ਪਏ ਹੀ (ਅੱਖੀਆਂ ਮੀਟੀਆਂ ਮਿਟਾਈਆਂ), "ਸਾਡੇ ਤਾਂ ਅੰਦਰ ਹੀ ਆਸਾ ਜੀ ਦੀ ਵਾਰ ਲਗ ਰਹੀ ਹੈ।" ਹੈਰਾਨ ਹੋ ਕੇ, ਬੜੇ ਭੁਝੱਕੇ ਜਿਹੇ ਵਿਚ ਹੈਰਾਨ ਹੋ ਕੇ ਬਾਬੂ ਮੱਲ ਸਿੰਘ ਜੀ ਵਾਪਸ ਮੁੜ ਆਏ। ਓਹੀ ਗੱਲ ਆਖ ਸੁਣਾਈ, ਜੋ ਭਾਈ ਸਰਵਣ ਸਿੰਘ ਜੀ ਦੇ ਮੂੰਹੋਂ ਨਿਕਲੀ ਸੀ। ਅਸੀਂ ਫੇਰ ਦੂਜੀ ਵਾਰ ਬਾਬੂ ਮੱਲ ਸਿੰਘ ਜੀ ਅਤੇ ਭਾਈ ਪਿਆਰਾ ਸਿੰਘ ਜੀ ਦੋਹਾਂ ਨੂੰ ਭੇਜਿਆ। (ਭਾਈ ਪਿਆਰਾ ਸਿੰਘ ਜੀ ਨਾਲ ਤਾਂ ਓਹਨਾਂ ਦਾ ਬੜਾ ਹੀ ਸਤਿਕਾਰ ਭਰਿਆ ਪਿਆਰ ਸੀ)। ਓਹਨਾਂ ਦੋਹਾਂ ਪਿਆਰਿਆਂ ਨੂੰ ਭੀ ਏਵੇਂ ਹੀ ਆਖਿਆ, "ਸਾਡੇ ਤਾਂ ਅੰਦਰ ਹੀ ਵਾਰ ਲੱਗੀ ਹੋਈ ਹੈ, ਅੰਦਰੇ ਹੀ ਦੀਵਾਨ ਲਗਾ ਹੋਇਆ ਹੈ।" ਤਿਸ ਪਰ ਬਾਬੂ ਮੱਲ ਸਿੰਘ ਜੀ ਹੋਰਾਂ ਨੇ ਸਵਾਲ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਬਿਨਾਂ ਦੀਵਾਨ ਕਾਹਦਾ? ਇਸ ਸਵਾਲ ਕਰਨ ਪਰ ਉਸਦੀ ਸੂਖਮ ਹਉਮੈ ਸਥੂਲ ਰੂਪ ਧਾਰਨ ਕਰਕੇ ਬਾਹਰ ਭੜਕ ਉਠੀ, ਜਿਸ ਦਾ ਮੁਜੱਸਮ ਸਰੂਪ ਹੋ ਕੇ ਹਉਮੈ-ਗ੍ਰਸਿਆ ਸਰਵਣ ਸਿੰਘ ਇਉਂ ਬਰੜਾ ਉਠਿਆ, ਪਰਤੱਖ ਬੋਲ ਉਠਿਆ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੀ ਲੋੜ ਹੈ?" ਦੋਹਾਂ ਵੀਰਾਂ ਨੇ ਮਿਲਵੀਂ ਬੋਲੀ ਵਿਚ ਆਖਿਆ ਕਿ ਤੁਸੀਂ ਫਲੇਵਾਲ ਆਪਣੀ ਕੁਟੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਹੋ ਅਤੇ ਆਖਿਆ ਕਰਦੇ ਹੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਕਰਕੇ ਇਹ ਕੁਟੀਆ, ਹੀ ਨਹੀਂ, ਬਲਕਿ ਗੁਰਦਵਾਰਾ ਹੈ। ਫੇਰ ਤਾਂ ਇਕ-ਦਮ ਵਾਹੀ ਤਬਾਹੀ ਬਕਵਾਸ ਕਰਨ ਲਗ ਪਿਆ। ਹਉਮੈ ਦਾ ਕਮਲਾ ਹੋਇਆ (ਕਮਲਾ ਕੀਤਾ ਹੋਇਆ) ਸਰਵਣ ਸਿੰਘ ਬੋਲ ਉਠਿਆ, "ਮੇਰੇ ਭਾ ਦਾ ਦੇਹੁਰਾ, ਮਸੀਤ ਤੇ ਗੁਰਦਵਾਰੇ ਇਕੋ ਜਿਹੇ ਹਨ। ਮੈਂ ਫਲੇਵਾਲ ਜਾ ਕੇ ਕੁਟੀਆ ਨੂੰ ਢਾਹ ਦੇਵਾਂਗਾ ਅਤੇ ਥੋਡੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਾਹਰ ਕਢ ਦਿਆਂਗਾ।"

ਅਜਿਹੇ ਊਲ ਜਲੂਲ ਹਉਮੈ ਜਨੂੰਨ ਭਰਿਆ ਬਕਵਾਸ ਸੁਣ ਕੇ ਬੜੀ ਨਫਰਤ ਖਾ ਕੇ ਦੋਈ ਸਜਣ ਵਾਪਸ ਦੀਵਾਨ ਵਿਚ ਆ ਗਏ। ਦੀਵਾਨ ਦੀ ਸਮਾਪਤੀ ਪਰ ਉਨ੍ਹਾਂ ਨੇ ਭਰੀ ਸੰਗਤ ਵਿਚ ਬਿਰਤਾਂਤ ਦਸਿਆ ਤਾਂ ਸਾਰੀ ਸੰਗਤ ਨੇ ਇਕ-ਜ਼ਬਾਨ ਹੋ ਕੇ ਉਚਾਰਿਆ ਕਿ ਜੋ ਕੁਛ ਉਸ ਨੇ ਬੋਲਿਆ ਹੈ, ਮਹਾਂ ਕੁਫਰ ਤੋਲਿਆ ਹੈ। ਸਰਵਣ ਸਿੰਘ ਤਾਂ ਹੁਣ ਫਿਟ ਨਿਕਲਿਆ ਹੈ। ਹਉਮੈ ਉਸ ਨੂੰ ਖਾ ਗਈ। ਉਸ ਨੂੰ ਬਚਾਉਣ ਦਾ ਇਕੋ ਇਕ ਇਲਾਜ ਇਹ ਹੈ ਕਿ ਉਸ ਨੂੰ ਜਥੇ ਵਲੋਂ ਛੇਕਿਆ ਜਾਵੇ। ਮੁਕੰਮਲ ਬਾਈਕਾਟ ਉਸ ਦਾ ਕੀਤਾ ਜਾਵੇ। ਜਥੇ ਦਾ ਕੋਈ ਸਿੰਘ ਉਸ ਨਾਲ ਤੁਅੱਲਕ ਨਾ ਰਖੇ। ਗੁਰਮਤਾ ਪਾਸ ਹੋ ਗਿਆ। ਟੀਸੀ-ਚੜ੍ਹੇ ਸਰਵਣ ਸਿੰਘ ਨੂੰ ਧੜੰਮ ਹੇਠਾਂ ਸੱਟਿਆ ਦੇਖਣਾ ਪਿਆ। ਸਭ ਸੱਜਣਾਂ ਨੇ ਉਹਨਾਂ ਦਾ ਮੁਕੰਮਲ ਬਾਈਕਾਟ ਕਰ ਦਿਤਾ। ਪਤਾ ਲਗਾ ਕਿ ਉਸ ਨਾਲ ਇਕ ਦੋ ਸੱਜਣ ਲੁਕਵਾਂ ਛਿਪਵਾਂ ਤੁਅੱਲਕ ਰਖਦੇ ਹਨ, ਉਨ੍ਹਾਂ ਦੇ ਨਾਲ ਉਸ ਦਾ ਬਹੁਤਾ ਪਿਆਰ ਸੀ। ਉਹਨਾਂ ਦੋਹਾਂ ਸਜਣਾਂ ਨੂੰ ਸੰਗਤ ਵਿਚ ਬੁਲਾ ਕੇ ਤਾੜਨਾ ਕੀਤੀ ਗਈ ਕਿ ਜਾਂ ਤਾਂ ਸੰਗਤ ਦਾ ਹੁਕਮ ਮੰਨੋ, ਛੇਕੇ ਹੋਏ ਸਰਵਣ ਸਿੰਘ ਨਾਲੋਂ ਤੁਅੱਲਕ ਤੋੜੋ, ਨਹੀਂ ਤਾਂ ਤੁਹਾਨੂੰ ਦੋਹਾਂ ਨੂੰ ਛੇਕਿਆ ਜਾਵੇਗਾ। ਉਨ੍ਹਾਂ ਦੋਹਾਂ ਨੇ ਸੰਗਤਾਂ ਦੀ ਆਗਿਆ ਮੰਨ ਕੇ ਛੇਕੇ ਹੋਏ ਸਰਵਣ ਸਿੰਘ ਦਾ ਸਾਥ ਛੱਡ ਦਿਤਾ।

ਫੇਰ ਤਾਂ ਦਿਨਾਂ ਵਿਚ ਹੀ ਉਸ ਦੀ ਹਉਮੈ ਦਾ ਅੜਾਟ ਨਿਕਲ ਗਿਆ, ਕੱਲ-ਮ-ਕੱਲਾ ਰਹਿ ਗਿਆ ਸਮਝ ਕੇ ਉਸ ਦੀਆਂ ਅੱਖਾਂ ਖੁਲ੍ਹ ਗਈਆਂ। ਸੰਗਤ ਦੀ ਸ਼ਰਨੀ ਆ ਪਿਆ। ਹਰੇਕ ਸਮਾਗਮ ਵਿਚ ਆਵੇ ਤੇ ਜੋੜਿਆਂ ਵਿਚ ਲੇਟਿਆ ਰਹੇ, ਧੁੱਪ ਵਿਚ ਭੁਜਦਾ ਰਹੇ। ਮਹੀਨਾ ਭਰ ਤਲਮਲਾਉਂਦਾ ਰਿਹਾ, ਕਿਸੇ ਨੇ ਉਸ ਦਾ ਖਿਆਲ ਹੀ ਨਹੀਂ ਕੀਤਾ। ਓੜਕ ਡਡਿਆ

(ਬਾਕੀ ਪੰਨਾ 36 ਤੇ)

# ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ

***ਪ੍ਰਭਜੋਤ ਕੌਰ***

ਦੀਨ ਦੁਨੀਆਂ ਦੇ ਮਾਲਕ ਸਾਹਿਬ ਗੁਰੂ ਨਾਨਕ ਦੇਵ ਜੀ, ਅੱਜ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ ਮਹਾਰਾਜ) ਤੇ ਬਾਬਾ ਬੁੱਢਾ ਜੀ ਨੂੰ ਕਹਿ ਰਹੇ ਹਨ ਕਿ ਇਥੋਂ ਚਲੇ ਜਾਉ। ਵੇਸ ਵੀ ਐਸਾ ਹੈ ਮੇਰੇ ਸਾਹਿਬ ਦਾ ਕਿ ਕੋਈ ਨੇੜੇ ਨਹੀਂ ਆ ਰਿਹਾ। ਪੂਰਾ ਉਗਰ ਰੂਪ ਧਾਰਨ ਕੀਤਾ ਹੋਇਆ ਹੈ, ਕਸਵੱਟੀ ਲਾ ਰਹੇ ਹਨ। ਸਾਰੇ ਸਿੱਖ ਜਾ ਚੁੱਕੇ ਹਨ, ਆਪ ਜੀ ਨੇ ਐਸੀ ਕਲਾ ਵਰਤਾਈ ਕਿ ਕੋਈ ਪਾਸ ਨਹੀਂ ਆ ਰਿਹਾ। ਸਿਰਫ ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ) ਤੇ ਬਾਬਾ ਬੁੱਢਾ ਜੀ ਨਹੀਂ ਗਏ। ਗੁਰੂ ਸਾਹਿਬ ਪੁਛਦੇ ਨੇ, ਤੁਸੀਂ ਕਿਉਂ ਨਹੀਂ ਜਾ ਰਹੇ? ਜਾਉ ਏਥੋਂ ਚਲੇ ਜਾਉ। ਭਾਈ ਲਹਿਣਾ ਜੀ ਤੇ ਬਾਬਾ ਬੁੱਢਾ ਜੀ ਖੜ੍ਹੇ ਹਨ, ਹੱਥ ਜੁੜੇ ਹਨ, ਨੇਤਰਾਂ 'ਚ ਜਲ, ਅੰਮ੍ਰਿਤ ਭਿੰਨੇ ਲੋਇਣ ਹਨ, ਪ੍ਰੇਮ 'ਚ ਰੱਤਾ ਮਨ, ਗੁਰੂ ਨਾਨਕ ਸਾਹਿਬ ਦੇ ਸਖਤ ਸ਼ਬਦਾਂ 'ਚੋਂ ਵੀ ਗੁਰੂ ਦੇ ਪ੍ਰੇਮ ਦਾ ਅਨੰਦ ਲੈ ਰਹੇ ਹਨ। ਅਤਿ ਅਧੀਨਗੀ ਵਿਚ ਹਨ, ਐਨੀ ਅਧੀਨਗੀ, ਐਨੀ ਨਿਰਮਾਣਤਾ, ਸ਼ਾਇਦ ਜਿੰਨਾਂ ਪ੍ਰਮੇਸ਼ਰ ਉਚਾ ਹੈ, ਇਹ ਉਨੇ ਨੀਵੇਂ ਬਣ ਕੇ ਗਏ ਹਨ। ਬੋਲੇ, ਸੱਚੇ ਪਾਤਸ਼ਾਹ! ਕਿਥੇ ਜਾਈਏ, ਕਿਧਰ ਜਾਈਏ। ਜਿਨ੍ਹਾਂ ਦਾ ਕੋਈ ਟਿਕਾਣਾ ਸੀ ਉਹ ਜਾ ਚੁੱਕੇ ਹਨ, ਸਾਡਾ ਤਾਂ ਤੇਰੇ ਬਿਨਾਂ ਕੋਈ ਹੈ ਹੀ ਨਹੀਂ, ਸਾਨੂੰ ਤੇ ਤੇਰੇ ਬਿਨਾਂ ਕੋਈ ਥਾਂ ਦੇਣ ਵਾਲਾ ਹੀ ਨਹੀਂ, ਅਸੀਂ ਕਿਧਰ ਜਾਈਏ। ਸਾਹਿਬ ਨੇ ਭੀ ਜਵਾਬ ਸੁਣ ਲਿਆ ਤੇ ਫੁਰਮਾਇਆ, ਠੀਕ ਹੈ ਫਿਰ ਆਹ ਮੁਰਦਾ ਖਾਉ। ਸਾਹਿਬ ਦਾ ਹੁਕਮ ਹੋਣ ਤੇ ਭਾਈ ਲਹਿਣਾ ਜੀ ਤੇ ਬਾਬਾ ਬੁੱਢਾ ਜੀ ਦੇ ਕਦਮ ਬਿਜਲੀ ਦੀ ਗਤੀ ਵਾਂਗੂੰ ਮੁਰਦੇ ਵੱਲ ਨੂੰ ਵਧੇ ਤੇ ਪਹੁੰਚ ਕੇ ਰੁਕ ਗਏ। ਸਿੱਖ ਪੁੱਛ ਰਹੇ ਹਨ ਕਿ ਪਾਤਸ਼ਾਹ! ਕਿਧਰੋਂ ਖਾਈਏ - ਮੁੱਖ ਵਲੋਂ ਜਾਂ ਪੈਰਾਂ ਵਲੋਂ। ਸੁਨਿਆਰ ਵੀ ਦੇਖੋ ਕੈਸਾ ਹੈ, ਸੋਨੇ ਨੂੰ ਬਾਰ ਬਾਰ ਅੱਗ ਪਾ ਰਿਹਾ ਹੈ, ਢਾਲ ਰਿਹਾ ਹੈ, ਬਾਰਾਂ ਵੰਨੀ ਦਾ ਸੋਨਾ ਐਵੇਂ ਨਹੀਂ ਨਾ ਬਣਦਾ। ਬਸ ਫਿਰ ਕੀ ਸੀ, ਭਾਈ ਲਹਿਣਾ ਜੀ ਨੂੰ ਘੁੱਟ ਕੇ ਗਲ ਨਾਲ ਲਾਇਆ, ਆਪਣਾ ਸਰੂਪ ਬਣਾਇਆ। ਬਾਬਾ ਬੁੱਢਾ ਜੀ ਨੂੰ ਵੀ ਪੂਰਨ ਬ੍ਰਹਮ ਗਿਆਨ ਦੀ ਦਾਤ ਬਖ਼ਸ਼ੀ।

ਅੱਜਕਲ੍ਹ ਦਾ ਜ਼ਮਾਨਾ ਵੀ ਕੁਝ ਇਹੋ ਜਿਹਾ ਹੀ ਹੈ। ਮੇਰੀ ਸਰੀਰਕ ਆਯੂ ਭਾਵੇਂ ਛੋਟੀ ਜਿਹੀ ਹੈ, ਪਰ ਕਈ ਤਜਰਬੇ ਅਜਿਹੇ ਹੋ ਗਏ ਹਨ ਕਿ ਹੁਣ ਪੱਕਾ ਹੋ ਗਿਆ ਕਿ ਇਥੇ ਕਿਸੇ ਦਾ ਕੋਈ ਨਹੀਂ ਬਣਦਾ।

ਕਿਸੇ ਦਰ ਤੇ ਵੀ ਤਾਂ ਹੀ ਜਾਇਆ ਜਾਂਦੈ, ਜੇ ਅੱਗੇ ਕੋਈ ਪੁੱਛੇ ਵੀ। ਤੇ ਗੁਰੂ ਨਾਨਕ ਸਾਹਿਬ ਦਾ ਦਰ ਤਾਂ ਐਸਾ ਹੈ ਕਿ ਮਹਾਰਾਜ ਜੀ ਪ੍ਰਸੰਨ ਹੋ ਜਾਣ, ਫਿਰ ਤਾਂ ਜੇ ਸਿੱਖ ਇਕ ਕਦਮ ਚੱਲ ਕੇ ਗੁਰੂ ਕੋਲ ਜਾਂਦਾ ਹੈ, ਤਾਂ ਗੁਰੂ ਕੋਟ ਕਦਮ ਚੱਲ ਕੇ ਸਿੱਖ ਨੂੰ ਅੱਗੋਂ ਲੈਣ ਆਉਂਦਾ ਹੈ।

ਭਾਈ ਮੰਝ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਦੇ ਅੰਨਿਨ ਸਿੱਖ ਹੋਏ ਹਨ। ਇਤਿਹਾਸ ਗਵਾਹ ਹੈ, ਬਾਣੀ ਗਵਾਹ ਹੈ, ਭਾਈ ਸਾਹਿਬ ਜਿੰਨੀ ਘਾਲ ਕਮਾਈ ਤੇ ਸੇਵਾ ਦੀ ਮਿਸਾਲ ਉਹ ਆਪ ਹੀ ਹਨ। ਆਪ ਜੀ ਵੀ ਗੁਰਮਤਿ ਦੀ ਕਸੌਟੀ ਤੇ ਪੂਰੇ ਉਤਰੇ। ਪੰਜਵੇਂ ਪਾਤਸ਼ਾਹ ਮਹਾਰਾਜ ਜੀ ਨੇ ਆਪ ਜੀ ਦੇ ਕੈਸੇ ਕੈਸੇ ਇਮਤਿਹਾਨ ਲਏ, ਪਰ ਭਾਈ ਮੰਝ ਜੀ ਦੇ ਅੰਦਰੋਂ ਸਦਾ ਇਕੋ ਅਰਦਾਸ ਪੂਰੀ ਬਿਹਬਲਤਾ ਨਾਲ ਨਿਕਲਦੀ ਰਹੀ, "ਹੇ ਸਤਿਗੁਰੂ ਕਿਸੇ ਦਾ ਕੋਈ ਹੈ, ਕਿਸੇ ਦਾ ਕੋਈ ਹੈ, ਪਰ ਮੇਰਾ ਤਾਂ ਇਕੋ ਤੂੰ ਹੀ ਹੈਂ ਤੇ ਜਦੋਂ ਤੂੰ ਵਿਸਰ ਜਾਨੈ, ਮੈਂ ਕਿਵੇਂ ਜੀਵਾਂ ਕਿਉਂਕਿ ਮੇਰਾ ਤਾਂ ਅਧਾਰ ਹੀ ਤੂੰ ਹੈਂ। ਉਨ੍ਹਾਂ ਦੇ ਅੰਦਰ ਗੁਰੂ ਪਿਆਰ ਤੇ ਯਾਦ ਐਸੀ ਵਸ ਚੁੱਕੀ ਸੀ ਕਿ ਜੇ ਨਾਮ ਲੈਂਦੇ ਸੀ ਤਾਂ ਬਚਦੇ ਸੀ, ਨਹੀਂ ਤਾਂ ਆਤਮਿਕ ਮੌਤ ਹੁੰਦੀ ਲਗਦੀ ਸੀ। ਗੁਰਵਾਕ ਹੈ -

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਪੰਨਾ - 9***

ਗੁਰੂ ਮਹਾਰਾਜ ਜੀ ਦਾ ਇਕ ਵਾਰੀ ਕੋਈ ਬਣ ਜਾਏ, ਫਿਰ ਸਦਾ ਸਦਾ ਹੀ ਉਸ ਦੀ ਸੰਭਾਲ ਕਰਦੇ ਹਨ। ਕਦੇ ਛੱਡ ਕੇ ਨਹੀਂ ਜਾਂਦੇ। ਸਿੱਖ ਭਾਵੇਂ ਗੁਰੂ ਦਾ ਲੜ ਛੱਡ ਜਾਏ, ਸਿੱਖ ਭਾਵੇਂ ਦੂਰ ਚਲਾ ਜਾਏ, ਪਰ ਗੁਰੂ ਕਦੇ ਨਹੀਂ ਜਾ ਸਕਦਾ। ਉਹ ਮਾਤਾ ਦੀ ਨਿਆਈਂ ਬੱਚੇ ਨੂੰ ਡਾਂਟ ਕੇ ਜਾਂ ਪਿਆਰ ਨਾਲ ਘਰ ਵਾਪਸ ਮੋੜ ਕੇ ਲਿਆਉਂਦਾ ਹੈ। ਭਾਈ ਜੋਗਾ ਸਿੰਘ ਜੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਬਾਰ ਦੇ ਪਿਆਰੇ ਸਿੰਘਾਂ ਵਿਚੋਂ ਇਕ ਸਨ। ਪੇਸ਼ਾਵਰ ਤੋਂ ਬਚਪਨ ਵਿਚ ਹੀ ਗੁਰੂ ਦੇ ਦਰ ਤੇ ਆ ਗਏ। ਬਚਪਨ ਤੋਂ ਜਵਾਨੀ ਆਈ। ਕਿਵੇਂ ਮਹਾਰਾਜ ਜੀ ਨੇ ਕਸਵੱਟੀ ਲਾਈ ਤੇ ਆਪ ਜੀ ਨੂੰ ਵੇਸਵਾ ਦੇ ਦੁਆਰੇ ਤੋਂ ਕੱਢਿਆ। ਪਰ ਇਕ ਦਫਾ ਜਦੋਂ ਮਹਾਰਾਜ ਜੀ ਨੇ ਭਾਈ ਜੋਗਾ ਸਿੰਘ ਨੂੰ ਪੁਛਿਆ ਕਿ ਤੂੰ ਕਿਹਦੇ ਜੋਗਾ ਹੈਂ ਤਾਂ ਆਪ ਜੀ ਦਾ ਜਵਾਬ ਸੀ ਕਿ ਮੈਂ ਗੁਰੂ ਜੋਗਾ। ਹਜ਼ੂਰ ਕਹਿੰਦੇ, ਜੇ ਤੂੰ ਗੁਰੂ ਜੋਗਾ ਤੇ ਗੁਰੂ ਤੇਰੇ ਜੋਗਾ।

ਗੁਰੂ ਸਿੱਖ ਦੀ ਪ੍ਰੀਤ ਆਪ ਨੇੜੇ ਹੋ ਕੇ ਪਾਉਂਦਾ ਹੈ। ਮੁਰੀਦ ਲਈ ਵੀ ਆਪਣੇ ਮੁਰਸ਼ਦ ਤੋਂ ਵੱਡੀ ਚੀਜ਼ ਦੁਨੀਆਂ ਵਿਚ ਹੋਰ ਕੋਈ ਨਹੀਂ ਹੁੰਦੀ। ਗੁਰੂ ਦੇ ਸੁੱਖ ਵਿਚ ਉਸਨੂੰ ਸੁੱਖ ਹੁੰਦਾ ਹੈ। ਗੁਰੂ ਦਾ ਹੁਕਮ ਉਸ ਲਈ ਸਭ ਤੋਂ ਵੱਡਾ ਹੋ ਜਾਂਦਾ ਹੈ। ਅੱਜ ਦਾ ਤਾਂ ਸਮਾਂ ਹੀ ਬਦਲ ਗਿਆ। ਕਰੋੜਾਂ 'ਚੋਂ ਕਿਸੇ ਵਿਰਲੇ-ਵਿਰਲੇ ਬੰਦੇ ਨੂੰ ਗੁਰੂ ਦਾ ਚਿੱਤ ਚੇਤਾ ਹੈ। ਨਾ ਅੱਗੇ ਵਰਗਾ ਪ੍ਰੇਮ ਰਿਹਾ, ਨਾ ਤੜਫ ਰਹੀ, ਸ਼ਾਇਦ ਇਹੋ ਕਾਰਨ ਹੈ ਕਿ ਸਾਡੀ ਗੁਰੂ ਨਾਲੋਂ ਵਿੱਥ ਦਿਨੋਂ ਦਿਨ ਵਧਦੀ ਜਾ ਰਹੀ ਹੈ। ਜਦੋਂ ਤਕ ਕੋਈ ਪਿਆਸਾ ਨਾ ਹੋਵੇ, ਪਾਣੀ ਨਹੀਂ ਪਿਲਾਇਆ ਜਾ ਸਕਦਾ।

ਦੇਣ ਵਾਲਾ ਬੇਅੰਤ ਹੈ, ਦਰ ਵੀ ਬੇਪਰਵਾਹਾਂ ਦਾ ਹੈ। ਸਾਨੂੰ ਹੀ ਚਾਹੀਦਾ ਹੈ ਕਿ ਅਸੀਂ ਵੀ ਉਹੀ ਬੇਨਤੀ, ਉਹੀ ਪੁਕਾਰ ਕਰੀਏ ਤੇ ਦਰ ਮੱਲ ਕੇ ਬਹਿ ਜਾਈਏ ਤੇ ਕਹੀਏ ਕਿ ਪਾਤਸ਼ਾਹ! ਜਿਨ੍ਹਾਂ ਲਈ ਦੁਨੀਆਂ ਵਿਚ ਟਿਕਾਣੇ ਹਨ, ਉਹ

(ਬਾਕੀ ਪੰਨਾ 62 ਤੇ)

'ਆਤਮ ਮਾਰਗ', ਜੂਨ, 2001

# ਆਦਰਸ਼ਕ ਰਾਜ
## (ਮਹਾਰਾਜਾ ਰਣਜੀਤ ਸਿੰਘ)

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਕੋਈ ਸਮਾਂ ਸੀ ਜਦੋਂ ਭਾਰਤ ਵਰਸ਼ ਦੇ ਰਾਜੇ ਰਿਸ਼ੀਆਂ ਮੁਨੀਆਂ, ਮਹਾਂਪੁਰਸ਼ਾਂ, ਸ਼ਾਸਤਰਾਂ, ਵੇਦਾਂ, ਗੀਤਾ ਅਤੇ ਗ੍ਰੰਥਾਂ ਦੇ ਸਿਧਾਂਤਾਂ ਤੇ ਚੱਲਣ ਕਰਕੇ ਸਤਿ ਦਾ ਰਾਜ ਕਰਿਆ ਕਰਦੇ ਸਨ। ਪਰਜਾ ਦੀ ਗੱਲ ਸੁਣੀ ਜਾਂਦੀ ਸੀ, ਰਾਜੇ ਦਾ ਵਿਅਕਤਿਤ੍ਵ ਆਪਣੀ ਪਰਜਾ ਵਿਚ ਐਨਾ ਡੂੰਘਾ ਪ੍ਰਵੇਸ਼ ਕਰ ਜਾਂਦਾ ਸੀ ਕਿ ਉਹ ਰਾਜੇ ਨੂੰ ਈਸ਼ਵਰ ਦਾ ਅਵਤਾਰ ਹੀ ਸਮਝਦੇ ਸਨ। ਰਾਜਾ ਆਪਣੀ ਪਰਜਾ ਨੂੰ, ਆਪਣੇ ਬਾਲ ਬੱਚਿਆਂ ਤੋਂ ਭੀ ਬਹੁਤ ਪਿਆਰਾ ਸਮਝਦਾ ਸੀ। ਅਨੇਕ ਰਾਜ ਚਲ ਰਹੇ ਸਨ। ਜੇ ਕੋਈ ਰੌਲਾ ਗੌਲਾ ਸੀ ਤਾਂ ਉਹ ਸਿਰਫ ਦੋ ਸਭਿਆਤਾਵਾਂ ਵਿਚ ਸੀ। ਇਕ ਨੂੰ ਦੈਂਤ ਸਭਿਅਤਾ, ਦੈਂਤ ਰਾਜ ਆਖਿਆ ਜਾਂਦਾ ਸੀ। ਦੂਸਰੇ ਨੂੰ ਦੇਵ ਸਭਿਅਤਾ, ਦੇਵ ਰਾਜ ਕਿਹਾ ਜਾਂਦਾ ਸੀ। ਦੇਵ ਰਾਜ ਵਿਚ ਆਰੀਅਨ ਰਾਜ ਕਰਦੇ ਸਨ, ਇਨ੍ਹਾਂ ਰਾਜਾਂ ਵਿਚ ਪਰਜਾ ਦੀ ਮਰਜ਼ੀ ਨੂੰ ਖਾਸ ਮਹਾਨਤਾ ਦਿਤੀ ਜਾਂਦੀ ਸੀ, ਰਾਜਾ ਆਪਣੇ ਸਾਰੇ ਹਿਤ ਪਰਜਾ ਦੀ ਖੁਸ਼ੀ ਵਿਚ ਕੁਰਬਾਨ ਕਰ ਦਿਆ ਕਰਦੇ ਸੀ। ਇਥੋਂ ਤਕ ਪੜ੍ਹਨ ਨੂੰ ਮਿਲਦਾ ਹੈ ਕਿ ਸ੍ਰੀ ਰਾਮ ਚੰਦਰ ਜੀ ਨੂੰ ਬਨਵਾਸ ਹੋਇਆ, ਬਨਵਾਸ ਵਿਚ ਸੀਤਾ ਜੀ ਦਾ ਹਰਨ ਹੋਇਆ। ਰਾਵਣ ਦੇ ਇਸ ਅਨਿਆ ਕਰਨ ਤੋਂ ਬਹੁਤ ਸਾਰੇ ਰਾਜੇ, ਰਾਵਣ ਦੇ ਵਿਰੋਧ ਵਿਚ ਹੋ ਗਏ। ਸ੍ਰੀ ਰਾਮ ਚੰਦਰ ਜੀ ਨੇ ਬਨਵਾਸ ਦੇ ਦਿਨਾਂ ਵਿਚ ਜਦੋਂ ਕਿ ਉਨ੍ਹਾਂ ਕੋਲ ਕੋਈ ਫੌਜ ਵੀ ਨਹੀਂ ਸੀ, ਨਾ ਕੋਈ ਖਜ਼ਾਨਾ ਸੀ, ਰਾਵਣ ਵਰਗੇ ਰਾਜੇ ਨਾਲ ਯੁੱਧ ਕਰਕੇ ਸੀਤਾ ਜੀ ਨੂੰ ਛੁਡਾਇਆ। ਐਸਾ ਲਿਖਿਆ ਮਿਲਦਾ ਹੈ ਕਿ ਉਨ੍ਹਾਂ ਦੀ ਪਵਿੱਤਰਤਾ, ਸਤੀਪੁਣਾ ਪਰਖਣ ਲਈ ਉਨ੍ਹਾਂ ਨੂੰ ਅੱਗ ਵਿਚੋਂ ਲੰਘਾ ਕੇ ਅਗਨ ਪਰੀਖਸ਼ਾ ਕੀਤੀ ਗਈ, ਅੱਗ ਨੇ ਉਨ੍ਹਾਂ ਦਾ ਰੋਮ ਵੀ ਨਾ ਜਲਾਇਆ। ਸੀਤਾ ਜੀ ਕਿਉਂਕਿ ਨੌਂ ਮਹੀਨੇ ਰਾਵਣ ਦੇ ਬਾਗ ਵਿਚ ਰਹੀ ਸੀ, ਆਮ ਲੋਕਾਂ ਦੇ ਮਨਾਂ ਉਤੇ ਕੁਝ ਕਿੰਤੂ ਸਮਾਇਆ ਹੋਇਆ ਸੀ ਜਿਸ ਦੇ ਫਲਸਰੂਪ ਸ੍ਰੀ ਰਾਮ ਚੰਦਰ ਜੀ ਮਹਾਰਾਜ ਨੇ ਲੋਕ ਰਾਏ ਨੂੰ ਸਤਿਕਾਰ ਦਿੰਦਿਆਂ ਸੀਤਾ ਜੀ ਦਾ ਤਿਆਗ ਕਰ ਦਿਤਾ ਅਤੇ ਸੀਤਾ ਜੀ ਨੂੰ ਮੁੜ ਬਨਵਾਸ ਦੇ ਸੰਤਾਪ ਸਹਿਣੇ ਪਏ। ਰਾਜਿਆਂ ਦੇ ਖਾਸ ਅਸੂਲ ਹੋਇਆ ਕਰਦੇ ਸਨ, ਉਚਾ ਜੀਵਨ ਹੋਇਆ ਕਰਦਾ ਸੀ, ਕੰਸ ਅਤੇ ਜ਼ਰਾਸਿੰਧ ਵਰਗੇ ਰਾਜਿਆਂ ਦੇ ਰਾਜ ਨੂੰ ਸਹਿਨ ਨਹੀਂ ਸੀ ਕੀਤਾ। ਰਾਜੇ ਦਾ ਧਰਮ ਹੀ ਪਰਜਾ ਨਾਲ ਨਿਆਂ ਕਰਨਾ ਸੀ ਜਿਵੇਂ ਕਿ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ –

***ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ।।***
***ਪੰਨਾ – 1240***

ਦੁਆਪਰ ਯੁੱਗ ਵਿਚ ਦੁਰਯੋਧਨ ਦੀ ਅਨਿਆਂਕਾਰੀ ਨੀਤੀ ਨੂੰ ਸਹਿਨ ਨਾ ਕੀਤਾ ਗਿਆ, ਜਿਸ ਦਾ ਸਿੱਟਾ ਭਿਆਨਕ ਯੁੱਧ ਵਿਚ ਨਿਕਲਿਆ ਜਿਸਨੂੰ ਮਹਾਂਭਾਰਤ ਦਾ ਯੁੱਧ ਆਖਿਆ ਜਾਂਦਾ ਹੈ। ਲਿਖਿਆ ਹੈ ਕਿ ਉਸ ਵਿਚ 45 ਕਸ਼ੂਣੀਆਂ ਫੌਜ ਮਾਰੀ ਗਈ, ਅਤੇ ਅਧਰਮ ਦਾ ਨਾਸ਼ ਕੀਤਾ ਗਿਆ ਅਤੇ ਨਾ ਹੀ ਧਰਮ ਦਾ ਨਾਸ਼ ਕਰਨ ਵਾਲਿਆਂ ਨੂੰ ਬਰਦਾਸ਼ਤ ਕੀਤਾ ਗਿਆ। ਹੌਲੀ ਹੌਲੀ ਸਮਾਂ ਬੀਤਦਾ ਗਿਆ, ਕਲਜੁਗ ਦਾ ਕਾਫੀ ਸਮਾਂ ਲੰਘ ਗਿਆ, ਉਸ ਵੇਲੇ ਰਾਜਿਆਂ ਦਾ ਹੱਕ ਪਰਜਾ ਉਪਰ ਭਾਰੂ ਹੋ ਗਿਆ ਅਤੇ ਪਰਜਾ ਦਾ ਹੱਕ ਰਾਜਿਆਂ ਨੇ ਪੂਰੀ ਤਰ੍ਹਾਂ ਨਾਲ ਖੋਹ ਲਿਆ। ਜਿਵੇਂ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ।।***
***ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ।।***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ – 145***

ਪਰਜਾ ਨੂੰ ਵੀ ਅੰਨ੍ਹੀ ਕੀਤਾ ਗਿਆ, ਉਸ ਵੇਲੇ ਧਰਮ ਦਾ ਜੋ ਜੀਵਨ ਸੀ ਉਹ ਕੇਵਲ ਕਥਨੀ ਮਾਤਰ ਰਹਿ ਗਿਆ। ਵੈਸੇ ਕੀ ਰਾਜਾ, ਕੀ ਪਰਜਾ, ਜੀਵਨਧਾਰਾ ਨਾਲੋਂ ਉਖੜ ਚੁਕੇ ਸਨ। ਗੁਰੂ ਮਹਾਰਾਜ ਜੀ ਨੇ ਆਸਾ ਜੀ ਦੀ ਵਾਰ ਵਿਚ ਇਸ ਦਾ ਪ੍ਰਗਟਾਵਾ ਕਰਦਿਆਂ ਫੁਰਮਾਨ ਕੀਤਾ ਹੈ –

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥***
***ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥***
***ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥***
***ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥***
***ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥***
***ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥***
***ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥***
***ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ।।***
***ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥***
***ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥***
***ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥***
***ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥***
***ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥***
***ਪੰਨਾ – 468***

ਅਰਬ ਵਿਚ ਇਸਲਾਮ ਵਰਗਾ ਉਚੇ ਅਸੂਲਾਂ ਵਾਲਾ ਧਰਮ ਕਾਇਮ ਹੋਇਆ ਜਿਸ ਵਿਚ ਪ੍ਰਮੇਸ਼ਰ ਨੂੰ ਪਿਆਰ ਕਰਨਾ, ਮੰਨਣਾ, ਅੱਲਾਹ ਦੀ ਬੰਦਗੀ ਕਰਨੀ ਆਦਿ ਸ਼ੁਭ ਗੁਣ ਸਨ ਪਰ ਸਮੇਂ ਦੇ ਫੇਰ ਨਾਲ ਇਸਲਾਮੀ ਰਾਜੇ ਵੀ ਬਦਲ

ਗਏ ਅਤੇ ਪਰਜਾ ਉਪਰ ਮਨਮਾਨੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਮਜ਼ਹਬ ਦੇ ਨਾਮ ਤੇ ਐਨਾ ਜੋਸ਼ ਪ੍ਰਬਲ ਹੋਇਆ ਕਿ ਲੱਖਾਂ ਬੰਦਿਆਂ ਨੂੰ ਤਲਵਾਰ ਦੇ ਘਾਟ ਉਤਾਰ ਦੇਣਾ ਧਰਮ ਮੰਨਿਆ ਗਿਆ – ਇਸ ਆਸ਼ੇ ਨਾਲ ਕਿ ਇਸ ਕਾਰਜ ਨਾਲ ਅੱਲਾਹ ਤਾਲਾਹ ਬਹੁਤ ਖੁਸ਼ ਹੋਵੇਗਾ ਅਤੇ ਇਨ੍ਹਾਂ ਪੁੰਨਾਂ ਦਾ ਬਦਲਾ ਬਹਿਸ਼ਤ ਦੇ ਰੂਪ ਵਿਚ ਦੇਵੇਗਾ। ਸੰਤਾਂ, ਸਾਧੂਆਂ, ਰਿਸ਼ੀਆਂ ਮੁਨੀਆਂ ਉਪਰ ਜ਼ੁਲਮ ਕੀਤੇ ਗਏ, ਜ਼ੁਲਮ ਦੀ ਹਨ੍ਹੇਰੀ ਐਨੀ ਚਲ ਪਈ ਕਿ ਉਸ ਘਿਨੌਣੇ ਕੰਮ ਨੂੰ ਵੀ ਧਰਮ ਦਾ ਨਾਉਂ ਦੇਣਾ ਸ਼ੁਰੂ ਕਰ ਦਿਤਾ। ਕੇਵਲ ਇਸਲਾਮ ਨੂੰ ਪਾਕ ਧਰਮ ਮੰਨਿਆ ਜਾਣ ਲੱਗਿਆ, ਹਿੰਦੂਆਂ ਆਦਿ ਲਈ ਕਾਫਰ (ਰੱਬ ਤੋਂ ਮੁਨਕਰ) ਦਾ ਸ਼ਬਦ ਵਰਤਣਾ ਸ਼ੁਰੂ ਹੋਇਆ। ਕਾਫਰ ਨੂੰ ਮਾਰਨਾ ਭਾਰੀ ਪੁੰਨ ਗਿਣਿਆ ਜਾਣਾ ਨਿਸ਼ਚੇ ਹੋਇਆ। ਭਾਰਤ ਵਰਸ਼ ਦੇ ਰਾਜੇ ਇਕ ਇਕ ਕਰਕੇ ਸਤਾ ਤੋਂ ਖਾਲੀ ਹੋ ਗਏ। ਇਸਲਾਮ ਦੇ ਰਾਜੇ ਉਨ੍ਹਾਂ ਦੀ ਥਾਂ ਲੈਂਦੇ ਰਹੇ ਜੋ ਕੇਵਲ ਇਸਲਾਮ ਵਾਲਿਆਂ ਦੇ ਹਿਤ ਦੀ ਰਾਖੀ ਕਰਦੇ ਸਨ। ਇਸ ਦੇ ਵਿਪਰੀਤ ਬੇਅੰਤ ਕਿਸਮ ਦੇ ਟੈਕਸ ਲਾ ਕੇ ਪਰਜਾ ਨੂੰ ਹੈਰਾਨ ਕੀਤਾ ਜਾ ਰਿਹਾ ਸੀ।

ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਮੇਂ ਵਿਚ ਇਹ ਸਾਰੀਆਂ ਗੱਲਾਂ ਦੇਖ ਕੇ ਮਨੁੱਖ ਦੇ ਅੰਦਰੋਂ ਜੋ ਗੈਰਤ ਨਿਕਲ ਚੁੱਕੀ ਸੀ ਪਰ ਜਿਸ ਦੀਆਂ ਜੜ੍ਹਾਂ ਅਜੇ ਹਰੀਆਂ ਸਨ ਉਨ੍ਹਾਂ ਨੂੰ ਪ੍ਰਮੇਸ਼ਰ ਦੇ ਨਾਮ ਦਾ ਪਾਣੀ ਦੇ ਕੇ, ਭਰੋਸਾ ਦੇ ਕੇ ਮੁੜ ਕੇ ਸੁਰਜੀਤ ਕਰਨ ਲਈ ਨਿਰਭਉ ਅਤੇ ਨਿਰਵੈਰ ਦਾ ਆਦਰਸ਼ ਦਿਤਾ ਅਤੇ ਭੈ ਰਹਿਤ ਜੀਵਨ ਨੂੰ ਅਪਣਾਉਣ ਲਈ ਪ੍ਰਮੇਸ਼ਰ ਦਾ ਨਾਮ ਹੀ ਐਸੀ ਦਾਰੂ ਰੱਖਿਆ ਜੋ ਸਾਰੀਆਂ ਬਿਮਾਰੀਆਂ, ਕਮਜ਼ੋਰੀਆਂ, ਤਰੁੱਟੀਆਂ ਦਾ ਇਲਾਜ ਸੀ। ਇਹ ਨਿਰਭਉ ਤੇ ਨਿਰਵੈਰ ਪੁਰਸ਼ਾਂ ਦਾ ਧਾਰਮਿਕ ਵਰਗ, ਦੇਵਤਾ ਦੇ ਜੀਵਨ ਤੋਂ ਕਿਤੇ ਉਚਾ ਸੀ। ਜਿਉਂ ਜਿਉਂ ਗੁਰਸਿੱਖਾਂ ਨੇ ਬਾਣੀ ਦੇ ਸਿਧਾਂਤਾਂ ਨੂੰ ਅਮਲੀ ਜੀਵਨ ਦੇਣਾ ਸ਼ੁਰੂ ਕੀਤਾ, ਤਿਉਂ ਤਿਉਂ ਨਿਰਭੈਤਾ ਅਤੇ ਸਰਬਸਾਂਝੀਵਾਲਤਾ ਅੰਦਰ ਪ੍ਰਵੇਸ਼ ਕਰਦੀ ਗਈ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ

ਮੁਗਲ ਰਾਜ ਵਿਦੇਸ਼ੀ ਰਾਜ ਸੀ ਅਤੇ ਉਸ ਦੇ ਰਾਜੇ, ਅਕਬਰ ਨੂੰ ਛੱਡ ਕੇ, ਇਕ ਵਖਰੀ ਸੋਚ ਰੱਖਣ ਲੱਗੇ। ਉਹ ਸੀ ਕਿ ਕੇਵਲ ਇਸਲਾਮ ਹੀ ਸੱਚਾ ਤੇ ਸੁੱਚਾ ਧਰਮ ਹੈ, ਹੋਰ ਭਾਰਤ ਦਾ ਕੋਈ ਵੀ ਮਤ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ। ਮਹੁੰਮਦ ਸਾਹਿਬ ਦੇ ਉਪਦੇਸ਼ਾਂ ਨੂੰ ਮੰਨਣ ਵਾਲੇ ਹੀ ਸਹੀ ਇਨਸਾਨ ਹਨ, ਦੂਜੇ ਹੋਰ ਸਾਰੇ ਪ੍ਰੇਮੀ ਜੋ ਆਪਣੇ ਧਰਮ ਸ਼ਾਸਤਰਾਂ ਦੇ ਮੁਤਾਬਿਕ ਪੂਜਾ ਕਰਦੇ ਸੀ, ਧਾਰਮਿਕ ਜੀਵਨ ਬਤੀਤ ਕਰਦੇ ਸਨ, ਉਨ੍ਹਾਂ ਨੂੰ ਕਾਫਰ ਦਾ ਦਰਜਾ ਮਿਲਿਆ। ਐਸੇ ਹਾਲਾਤ ਵਿਚ ਸੰਘਰਸ਼ ਹੋ ਜਾਣਾ ਕੁਦਰਤੀ ਨਿਯਮ ਹੈ ਕਿਉਂਕਿ ਇਕ ਪਾਸੇ ਅਧਰਮ ਸੀ, ਦੂਜੇ ਪਾਸੇ ਧਰਮ ਸੀ। ਗੁਰੂ ਕਾਲ ਦੇ ਅੰਦਰ ਹੀ ਬਹੁਤ ਯੁੱਧ ਜੰਗ ਹੋਏ ਅਤੇ ਇਕੱਲੇ ਇਕੱਲੇ ਨੇ ਵੀ ਸ਼ਹੀਦੀਆਂ ਦਿਤੀਆਂ। ਜੇ ਐਂ ਕਿਹਾ ਜਾਵੇ ਕਿ ਇਹ ਕਾਲ ਸ਼ੁੱਧ ਆਤਮਾਵਾਂ ਦੀਆਂ ਸ਼ਹੀਦੀਆਂ ਦਾ ਸੀ ਤਾਂ ਇਹ ਅਤਿਕਥਨੀ ਨਹੀਂ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਸ਼ਕਤੀ ਅਤੇ ਭਗਤੀ ਦੋਨਾਂ ਨੂੰ ਜੀਵਨ ਵਿਚ ਸੰਮਿਲਤ ਕਰ ਦਿਤਾ। ਜਿੰਨਾ ਕਿਸੇ ਨੂੰ ਡਰਾਉਣਾ ਪਾਪ ਸਮਝਿਆ ਗਿਆ, ਓਨਾਂ ਹੀ ਕਿਸੇ ਤੋਂ ਡਰਨਾ ਵੀ ਪਾਪ ਸਮਝਿਆ ਗਿਆ। ਇਸ ਤੋਂ ਵੀ ਵੱਧ ਗੁਰੂ ਮਹਾਰਾਜ ਜੀ ਨੇ ਮਨੁੱਖ ਨੂੰ ਉਸ ਦਾ ਅਸਲ ਰੂਪ ਦਿਖਾ ਦਿਤਾ ਅਤੇ ਸਮਝਾ ਦਿਤਾ ਕਿ ਜੋ ਸੰਸਾਰ ਵਿਚ ਮਨੁੱਖ ਦਾ ਵਜੂਦ ਹੈ ਉਹ ਦੋ ਤਰ੍ਹਾਂ ਨਾਲ ਹੈ – ਇਕ ਹਿੱਸਾ ਪ੍ਰਕ੍ਰਿਤੀ ਹੈ ਜੋ ਨਿਯਮਬੱਧ ਹੈ, ਦੂਸਰਾ ਇਸ ਵਿਚ ਪ੍ਰਮੇਸ਼ਰ ਦੀ ਜੋਤ ਹੈ ਜੋ ਸਾਰੇ ਪਰੀਪੂਰਨ ਹੈ। ਪ੍ਰਭੂ ਦੀ ਜੋਤ ਨੂੰ ਆਤਮਾ ਕਿਹਾ ਗਿਆ। ਜੀਵ ਦਾ ਜੋ ਦਰਜਾ ਸੀ ਉਹ ਪ੍ਰਕਿਰਤੀ ਅਤੇ ਇਸ ਜੋਤ ਦਾ ਮਿਸ਼ਰਤ ਰੂਪ ਹੈ, ਇਸ ਵਿਚ ਮੈਂ ਤੇ ਮੇਰੀ ਤੱਤ ਪ੍ਰਧਾਨ ਹੈ। ਮੈਂ ਦਾ ਸਬੰਧ ਪ੍ਰਕ੍ਰਿਤੀ ਨਾਲ ਹੈ ਜਿਸ ਤੋਂ ਦ੍ਰਿਸ਼ਟਮਾਨ ਸਰੀਰ ਦਾ ਵਜੂਦ ਕਾਇਮ ਹੋਇਆ ਜਿਸ ਵਿਚ ਅੱਖਾਂ, ਨੱਕ, ਕੰਨ, ਜੀਭ ਸ਼ਾਮਲ ਹਨ ਅਤੇ ਪ੍ਰਕ੍ਰਿਤੀ ਦੇ 25 ਅੰਸ਼ਾਂ ਨਾਲ ਗਿਆਨ ਇੰਦਰੇ ਵਜੂਦ ਵਿਚ ਆਏ। ਇਹ ਸਾਰੀਆਂ ਚੀਜ਼ਾਂ ਆਤਮਾ ਦੇ ਔਜ਼ਾਰ ਹਨ। ਜਾਂ ਐਉਂ ਕਹੋ ਕਿ ਆਤਮਾ ਇਸ ਦੀ ਸਵਾਰੀ ਕਰਦਾ ਹੈ। ਜਦੋਂ ਸਰੀਰ ਮੁਰਦਾ ਹੋ ਜਾਂਦਾ ਹੈ ਤਾਂ ਪ੍ਰਕ੍ਰਿਤੀ ਆਪਣੇ ਤੱਤਾਂ ਵਿਚ ਲੈਅ ਹੋ ਜਾਂਦੀ ਹੈ ਪਰ ਉਸ ਦਾ ਇਕ ਸੂਖਸ਼ਮ ਅੰਗ ਜਿਸ ਨੂੰ ਅਹੰਭਾਵ ਕਹਿੰਦੇ ਹਨ, ਉਹ ਚੇਤਨ ਆਤਮਾ ਦੇ ਨਾਲ ਰਲਿਆ ਹੋਇਆ ਜੀਵ ਆਤਮਾ ਕਹਾਉਂਦਾ ਰਹਿੰਦਾ ਹੈ, ਜੀਵ ਆਤਮਾ ਦੀ ਕਦੇ ਮੌਤ ਨਹੀਂ ਹੁੰਦੀ। ਸਿਰਫ ਗਿਆਨ ਪ੍ਰਾਪਤ ਹੋਣ ਉਪਰੰਤ ਆਪਣੀ ਅਸਲੀ ਆਤਮ ਜੋਤ ਦਾ ਗਿਆਨ ਹੋਣ ਨਾਲ ਜੀਵ+ਆਤਮਾ ਵਿਚ ਅਣਹੁੰਦੇ ਜੀਵ ਦਾ ਨਾਸ਼ ਹੋ ਜਾਇਆ ਕਰਦਾ ਹੈ। ਉਸ

'ਆਤਮ ਮਾਰਗ', ਜੂਨ, 2001

ਦਾ ਜੋ ਸ਼ੁੱਧ ਤੱਤ ਆਤਮਾ ਹੈ ਉਹ ਪਰਮ ਤੱਤ ਹੈ ਅਤੇ ਮਹਾਂ ਸੁੱਖ ਹੈ, ਉਹ ਨਾ ਕਦੇ ਜੰਮਦਾ ਹੈ ਨਾ ਮਰਦਾ ਹੈ।

ਸੋ ਗੁਰਸਿੱਖਾਂ ਦੇ ਅੰਦਰ ਇਹ ਪੂਰਨ ਨਿਸ਼ਚਾ ਪੈਦਾ ਹੋ ਗਿਆ ਕਿ ਮੈਂ ਨਾ ਹੀ ਪ੍ਰਕ੍ਰਿਤੀ ਹਾਂ, ਨਾ ਹੀ ਮੈਂ ਪੰਜਾਂ ਤੱਤਾਂ 'ਚੋਂ ਕੋਈ ਤੱਤ ਹਾਂ, ਨਾ ਪੰਜ ਗਿਆਨ ਇੰਦਰਿਆਂ ਵਿਚੋਂ ਕੋਈ ਇੰਦਰਾ ਹਾਂ, ਨਾ ਕਰਮ ਇੰਦਰਿਆਂ ਵਿਚੋਂ ਕੋਈ ਇੰਦਰਾ ਹਾਂ, ਨਾ ਪੰਜ ਪ੍ਰਾਣਾਂ ਵਿਚੋਂ ਪ੍ਰਾਣ ਹਾਂ, ਨਾ ਹੀ ਇਸ ਸਰੀਰ ਦੀ ਸੁਰਤ ਵਿਚੋਂ ਮਨ ਅਤੇ ਬੁੱਧੀ ਹਾਂ ਅਤੇ ਚਿੱਤ ਵੀ ਜੜ੍ਹ ਹੈ। ਮੈਂ ਆਤਮਾ ਹਾਂ ਜਿਸਨੂੰ ਨਾ ਅੱਗ ਜਾਲ ਸਕਦੀ ਹੈ, ਨਾ ਪਾਣੀ ਡੋਬ ਸਕਦਾ ਹੈ, ਨਾ ਸ਼ਸਤਰ ਕੱਟ ਸਕਦਾ ਹੈ। ਜੋ ਸਦਾ ਇਕ ਰਸ ਰਹਿੰਦੀ ਹੈ, ਇਹ ਮੇਰਾ ਆਪਣਾ ਸਰੂਪ ਹੈ। ਇਸ ਨੂੰ ਪ੍ਰਤੱਖ ਰੂਪ ਵਿਚ ਗੁਰੂ ਸਾਹਿਬ ਨੇ ਉਦੋਂ ਪ੍ਰਗਟ ਕੀਤਾ ਜਦੋਂ ਅਜ਼ਾਦੀ ਦੇ ਦੇਵਤੇ ਨੂੰ ਬਲੀਦਾਨ ਦੇਣ ਵੇਲੇ ਗੁਰੂ ਸਾਹਿਬ ਨੇ ਪੰਜ ਸੀਸਾਂ ਦੀ ਮੰਗ ਕੀਤੀ। ਉਹ ਪੰਜ ਵਿਅਕਤੀਆਂ ਜਿਨ੍ਹਾਂ ਦੇ ਅੰਦਰੋਂ ਦੇਹ ਅਧਿਆਸ ਖਤਮ ਹੋ ਚੁਕਿਆ ਸੀ ਜਿਨ੍ਹਾਂ ਵਿਚੋਂ ਆਤਮ ਪ੍ਰਕਾਸ਼ ਲਟ ਲਟ ਆਪਣਾ ਨੂਰ ਦਰਸਾਅ ਰਿਹਾ ਸੀ, ਉਹ ਪ੍ਰੇਮੀ ਗੁਰੂ ਮਹਾਰਾਜ ਦੀ ਇਕ ਆਵਾਜ਼ ਤੇ ਹੀ ਆਪਣਾ ਸੀਸ ਦੇਣ ਵਾਸਤੇ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਆਉਂਦੇ ਰਹੇ ਅਤੇ ਵਾਰੀ ਵਾਰੀ ਪੰਜਾਂ ਸਿੱਖਾਂ ਸੀਸ ਭੇਟ ਕਰ ਦਿਤੇ। ਇਹ ਇਕ ਇਨਕਲਾਬੀ ਲਹਿਰ ਸੀ, ਇਸ ਵਿਚੋਂ ਬਹੁਤ ਸਾਰੀਆਂ ਉਚ ਸੰਭਾਵਨਾਵਾਂ ਦਾ ਜਨਮ ਹੋਇਆ ਸੀ। ਉਨ੍ਹਾਂ ਦੀ ਉਚਤਾ ਤੇ ਪਵਿੱਤਰਤਾ ਨੂੰ ਦੇਖ ਕੇ ਗੁਰੂ ਮਹਾਰਾਜ ਨੂੰ ਇਹ ਪ੍ਰਵਾਨ ਕਰਨਾ ਪਿਆ ਕਿ ਜਦੋਂ ਤਕ ਤੁਸੀਂ ਪ੍ਰਕ੍ਰਿਤੀ ਦੇ ਅਸਰਾਂ ਤੋਂ ਨਿਰਲੇਪ ਰਹਿ ਕੇ ਆਤਮਕ ਸਰੂਪ ਵਿਚ ਨਿਰਭੈਤਾ ਪ੍ਰਾਪਤ ਕਰਦੇ ਰਹੋਗੇ, ਉਸ ਵੇਲੇ ਮੇਰਾ ਸਰੂਪ ਤੁਹਾਡੇ ਵਿਚ ਪ੍ਰਵੇਸ਼ ਕਰਦਾ ਰਹੇਗਾ, ਮੇਰਾ ਤੇਜ ਪ੍ਰਾਪਤ ਰਹੇਗਾ; ਜੇ ਤੁਸੀਂ ਦੇਹ ਅਧਿਆਸ ਵਿਚ ਹੇਠਾਂ ਉਤਰ ਆਏ ਤਾਂ ਮੈਂ ਤੁਹਾਡੇ ਵਿਚ ਪ੍ਰਵੇਸ਼ ਨਹੀਂ ਕਰਾਂਗਾ। ਇਸ ਅਵਸਥਾ ਨੂੰ ਪ੍ਰਗਟ ਕਰਦੇ ਗੁਰੂ ਮਹਾਰਾਜ ਨੇ ਇਸ ਨੂੰ ਖਾਲਸਾ ਕਿਹਾ।

ਇਸ ਭਾਵਨਾ ਨੇ ਗੁਰਸਿੱਖਾਂ ਨੂੰ, ਮਨੁੱਖਤਾ ਨੂੰ ਇਕ ਨਵਾਂ ਮੋੜ ਦਿਤਾ ਜਿਸ ਵਿਚ ਗੁਰੂ ਮਹਾਰਾਜ ਦੇ ਗੁਰਸਿੱਖ ਮਹਾਨ ਇਨਕਲਾਬ ਲਿਆਉਣ ਲਈ ਸਤਿ ਦੇ ਜੀਵਨ ਦਾ ਪਸਾਰਾ ਕਰ ਰਹੇ ਸੀ। ਇਹ ਕ੍ਰਾਂਤੀ ਐਨੀ ਸ਼ਕਤੀਸ਼ਾਲੀ ਸੀ ਕਿ ਇਸ ਦੇ ਆਗਮਨ ਲਈ ਗੁਰੂ ਦਸ਼ਮੇਸ਼ ਪਿਤਾ ਜੀ ਲੰਮੇ ਯੁੱਧਾਂ ਦੇ ਅੰਦਰ ਆਪਣੇ ਸਾਰੇ ਪਰਿਵਾਰ ਦਾ ਬਲੀਦਾਨ ਦੇ ਚੁਕੇ ਸਨ। ਦੋ ਸਾਹਿਬਜ਼ਾਦੇ ਯੁੱਧ ਵਿਚ ਸ਼ਹੀਦ ਹੋ ਗਏ, ਦੋ ਆਪਣੀ ਦ੍ਰਿੜ੍ਹਤਾ ਨੂੰ ਕਾਇਮ ਰਖਦੇ ਹੋਏ, ਸਰਹੰਦ ਦੀਆਂ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿਤੇ। ਇਸ ਖਾਲਸਾ ਵਜੂਦ ਦਾ ਪ੍ਰਭਾਵ ਐਨਾ ਪਿਆ ਕਿ ਭਾਰਤ ਵਰਸ਼ ਦੇ ਬਾਦਸ਼ਾਹ ਬਹਾਦਰ ਸ਼ਾਹ ਨੇ ਇਸੇ ਵਜੂਦ ਦੀ ਸ਼ਰਨ ਲਈ ਅਤੇ ਦਿੱਲੀ ਦਾ ਤਖਤ ਹਾਸਲ ਕੀਤਾ।

ਥੋੜ੍ਹੇ ਸਮੇਂ ਬਾਅਦ ਗੁਰੂ ਮਹਾਰਾਜ ਜੀ ਵੀ ਸ਼ਹੀਦੀ ਪਾ ਗਏ। ਉਨ੍ਹਾਂ ਦੇ ਪਿਛੋਂ ਖਾਲਸਾ ਵਜੂਦ ਦਾ ਪਤਨ ਨਾ ਹੋਇਆ ਸਗਮਾਂ ਵਧਦਾ ਹੀ ਗਿਆ। ਇਥੋਂ ਤਕ ਕਿ ਇਕ ਸਾਲ ਦੇ ਅੰਦਰ ਅੰਦਰ ਸਾਰੇ ਦੋਖੀਆਂ ਨੂੰ ਸਜ਼ਾਵਾਂ ਦਿਤੀਆਂ ਗਈਆਂ ਅਤੇ ਪੰਜਾਬ ਦਾ ਰਾਜ ਸਤਿ ਦੇ ਅਵਿਲੰਬੀਆਂ ਦੇ ਹੱਥ ਵਿਚ ਆ ਗਿਆ। ਭਾਵੇਂ ਮੁਗਲੀਅਤ ਹਕੂਮਤ ਬਹੁਤ ਹੀ ਸ਼ਕਤੀਸ਼ਾਲੀ ਸੀ ਪਰ ਇਨ੍ਹਾਂ ਦੇਹ ਅਧਿਆਸ ਤੋਂ ਉਪਰ ਉਠੇ ਹੋਏ ਸੂਰਬੀਰਾਂ ਨੇ ਇਸ ਮਹਾਨ ਰਾਜ ਦੇ ਥੰਮ੍ਹ ਹਿਲਾ ਕੇ ਰੱਖ ਦਿਤੇ ਅਤੇ ਰਾਜਸੀ ਤਾਕਤ ਹਾਸਲ ਕਰਕੇ ਸਤਿ ਦਾ ਰਾਜ ਫੇਰ ਸ਼ੁਰੂ ਕੀਤਾ। ਪਰ ਇਸ ਵਿਚ ਬਹੁਤ ਔਕੜਾਂ ਪੇਸ਼ ਆਈਆਂ। ਇਕ ਵਿਸ਼ਾਲ ਫੌਜ ਦੇ ਨਾਲ ਮੁਕਾਬਲਾ ਕਰਨਾ ਪਿਆ, ਦੂਜੇ ਪਾਸੇ ਧਰਮ ਦੇ ਨਾਮ ਤੇ ਜੋਸ਼ ਵਿਚ ਆਏ ਹੋਏ ਬੇਵਿਚਾਰੇ ਲੋਕਾਂ ਨਾਲ ਮੁਕਾਬਲਾ ਕਰਨਾ ਪਿਆ। ਗੁਰੂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਕਾਲ ਵਿਚ ਹੀ ਬ੍ਰਹਮਗਿਆਨੀ ਅਵਸਥਾ ਨੂੰ ਪਹੁੰਚੇ ਹੋਏ ਖਾਲਸਾ ਆਦਰਸ਼ ਪ੍ਰਾਪਤ ਕੀਤੇ ਹੋਏ ਗੁਰਸਿੱਖਾਂ ਦੀਆਂ ਸ਼ਹੀਦੀਆਂ ਹੋ ਚੁਕੀਆਂ ਸਨ। ਪਰ ਉਸ ਦਾ ਪ੍ਰਭਾਵ ਅਜੇ ਵੀ ਪ੍ਰਕਾਸ਼ ਦੇ ਰਿਹਾ ਸੀ ਅਤੇ ਬਹੁਤ ਕਰੜੀ ਪਰੀਖਿਆ ਵਿਚੋਂ ਲੰਘਣਾ ਪਿਆ ਕਿਤੇ ਆਰਿਆਂ ਨਾਲ ਚੀਰੇ ਜਾ ਰਹੇ ਹਨ, ਕਿਤੇ ਰੰਬੀਆਂ ਨਾਲ ਖੋਪਰੀਆਂ ਲੁਹਾ ਰਹੇ ਹਨ, ਕਿਤੇ ਚਰਖੜੀਆਂ ਘੂੰ ਘੂੰ ਕਰਦੀਆਂ ਵਿਚ ਚੜ੍ਹੇ ਹੋਏ ਹਨ, ਕਿਤੇ ਅੱਗਾਂ ਵਿਚ ਜਾਲੇ ਜਾ ਰਹੇ ਹਨ, ਕਿਤੇ ਬੰਦ ਬੰਦ ਕੱਟੇ ਜਾ ਰਹੇ ਹਨ ਪਰ ਇਹ ਸਖਤੀ, ਜੀਵਨ ਜੋਤ ਦੀ ਲਹਿਰ ਨੂੰ ਬੁਝਾ ਨਾ ਸਕੀ ਅਤੇ ਇਕ ਵਿਸ਼ਾਲ ਪ੍ਰਾਪਤੀ ਵਿਚ ਪ੍ਰਗਟ ਹੋਈ। ਇਹ ਲਹਿਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਪ੍ਰਗਟ ਹੋਈ। ਇਹ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਲ ਸੁਨਹਿਰੀ ਕਾਲ ਸੀ। ਸਦੀਆਂ ਤੋਂ ਹੋ ਰਹੇ ਜ਼ੁਲਮ ਤੋਂ ਲੋਕਾਂ ਨੂੰ ਮੁਕਤ ਕਰਾਇਆ। ਇਹ ਲਹਿਰ ਲਦਾਖ, ਸਿੰਧ, ਅਫਗਾਨਿਸਤਾਨ ਤਕ ਪਹੁੰਚ ਗਈ।

ਮਹਾਰਾਜਾ ਰਣਜੀਤ ਸਿੰਘ ਦਾ ਜੀਵਨ ਬਹੁਤ ਹੀ ਖੂਬੀਆਂ ਦੇ ਨਾਲ ਸੰਮਿਲਤ ਹੈ। ਉਸ ਦੇ ਜੀਵਨ ਦੀਆਂ ਛੋਟੀਆਂ ਛੋਟੀਆਂ ਘਟਨਾਵਾਂ ਬਹੁਤ ਅਸਰ ਪ੍ਰਦਾਨ ਕਰਦੀਆਂ ਹਨ। ਜਿਵੇਂ ਕਿ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਅੰਗਰਖਸ਼ਕਾਂ ਨਾਲ ਖੇਤਾਂ ਵਿਚੋਂ ਲੰਘ ਰਿਹਾ ਸੀ। ਉਸ ਰਸਤੇ ਦੇ ਕਿਨਾਰੇ ਉਪਰ ਕੁਝ ਅੰਬ ਲੱਗੇ ਸਨ। ਬੱਚੇ ਅੰਬਾਂ ਨੂੰ ਝਾੜਨ ਲਈ ਅੰਬਾਂ ਨੂੰ ਨਿਸ਼ਾਨੇ ਲਾ ਰਹੇ ਸੀ। ਮਹਾਰਾਜਾ ਰਣਜੀਤ ਸਿੰਘ ਜਦੋਂ ਇਨ੍ਹਾਂ ਅੰਬਾਂ ਦੇ ਝੁੰਡਾਂ ਵਿਚੋਂ ਲੰਘ ਰਹੇ ਸੀ ਤਾਂ ਇਕ ਰੋੜਾ ਆ ਕੇ ਉਨ੍ਹਾਂ ਦੇ ਲੱਗਿਆ। ਸਾਰਿਆਂ ਦੇ ਮਨ ਵਿਚ ਆਇਆ ਕਿ ਕੋਈ ਮੰਦ ਭਾਵਨਾ ਵਾਲਾ ਦਰਖਤਾਂ ਵਿਚ ਛੁੱਪ ਕੇ ਬੈਠਾ ਹੈ। ਸਾਰੇ ਉਸ ਦੀ ਤਲਾਸ਼ ਵਿਚ ਫੈਲ ਗਏ ਪਰ ਉਥੇ ਕੋਈ ਨਾ ਲੱਭਿਆ, ਛੋਟੇ ਛੋਟੇ ਬੱਚਿਆਂ ਤੋਂ ਬਗੈਰ ਹੋਰ ਕੋਈ ਨਾ ਦਿਸਿਆ। ਉਨ੍ਹਾਂ ਨੂੰ ਫੜ ਕੇ ਮਹਾਰਾਜ ਕੋਲ ਲਿਆਂਦਾ ਗਿਆ। ਮਹਾਰਾਜੇ ਨੇ ਬੱਚਿਆਂ ਨੂੰ ਬੜੇ ਪਿਆਰ ਨਾਲ ਪੁਛਿਆ, ਬੇਟਾ! ਤੁਹਾਡਾ ਮੇਰੇ ਨਾਲ ਕੋਈ ਵੈਰ ਹੈ? ਐਨੇ ਵਿਚ ਬੱਚੇ ਵੀ ਸਮਝ ਚੁੱਕੇ ਸਨ ਕਿ ਇਹ ਮਹਾਰਾਜਾ ਰਣਜੀਤ ਸਿੰਘ ਹਨ। ਉਨ੍ਹਾਂ ਬੱਚਿਆਂ ਨੇ ਕਿਹਾ ਕਿ ਮਹਾਰਾਜ! ਤੁਹਾਡੇ ਨਾਲ ਸਾਡਾ ਕੋਈ ਵੈਰ ਨਹੀਂ ਹੈ, ਸਾਨੂੰ ਤਾਂ ਤੁਹਾਡਾ ਬਹੁਤ ਪਿਆਰ ਆਉਂਦਾ ਹੈ। ਅਸੀਂ ਤਾਂ ਤੁਹਾਨੂੰ ਬਹੁਤ ਅੱਛਾ ਸਮਝਦੇ ਹਾਂ। ਫੇਰ ਅਗਲੀ ਗੱਲ ਪੁਛੀ ਕਿ ਜੇ

ਤੁਸੀਂ ਮੈਨੂੰ ਪਿਆਰ ਕਰਦੇ ਹੋ ਤਾਂ ਫੇਰ ਮੇਰੇ ਇੱਟ ਕਿਉਂ ਮਾਰੀ? ਉਸ ਵੇਲੇ ਉਸ ਬੱਚੇ ਨੇ ਕਿਹਾ ਕਿ ਮਹਾਰਾਜ! ਅਸੀਂ ਇੱਟ ਮਾਰਨ ਦਾ ਖਿਆਲ ਤਾਂ ਕਦੇ ਸੋਚ ਹੀ ਨਹੀਂ ਸਕਦੇ, ਅਸੀਂ ਤਾਂ ਇੱਟ ਅੰਬ ਨੂੰ ਮਾਰੀ ਹੈ ਕਿਉਂਕਿ ਉਚੇ ਟਾਹਣੇ ਉਪਰ ਅੰਬ ਲੱਗੇ ਹੋਏ ਸਨ ਅਤੇ ਮੈਂ ਜ਼ੋਰ ਨਾਲ ਇੱਟ ਮਾਰੀ ਤਾਂ ਉਹ ਅੰਬ ਦੇ ਨਾ ਲੱਗੀ, ਤੁਹਾਡੇ ਲੱਗ ਗਈ, ਮੈਂ ਜਾਣ ਕੇ ਨਹੀਂ ਮਾਰੀ। ਉਸ ਵੇਲੇ ਮਿਹਰਵਾਨ ਪਿਆਰ ਵਾਲੇ ਰਾਜੇ ਨੇ ਪਰਤਵਾਂ ਸਵਾਲ ਕੀਤਾ ਕਿ ਬੇਟਾ! ਤੁਸੀਂ ਅੰਬ ਦੇ ਇੱਟ ਮਾਰਦੇ ਹੋ, ਅੰਬ ਤੁਹਾਨੂੰ ਕੀ ਦਿੰਦਾ ਹੈ? ਕਹਿਣ ਲੱਗੇ, ਮਹਾਰਾਜ! ਅੰਬ ਇੱਟ ਲੱਗਣ ਤੇ ਟਾਹਣੀ ਨਾਲੋਂ ਟੁੱਟ ਜਾਂਦਾ ਹੈ ਅਤੇ ਸਾਨੂੰ ਖਾਣ ਵਾਸਤੇ ਮਿਲ ਜਾਂਦਾ ਹੈ। ਕਹਿਣ ਲੱਗੇ ਕਿ ਫੇਰ ਤਾਂ ਤੁਹਾਨੂੰ ਜ਼ਰੂਰ ਕੁਛ ਮਿਲਣਾ ਚਾਹੀਦਾ ਹੈ। ਜੇ ਇਕ ਜੜ੍ਹ ਅੰਬ ਤੁਹਾਡੀ ਇੱਟ ਲੱਗਣ ਤੇ ਅੰਬ ਗੇਰ ਦਿੰਦਾ ਹੈ ਤਾਂ ਜਿਸ ਰਾਜੇ ਦੇ ਇੱਟ ਮਾਰੀ ਹੈ, ਰਾਜੇ ਦਾ ਵੀ ਫਰਜ਼ ਹੈ ਕਿ ਤੁਹਾਨੂੰ ਕੁਛ ਦੇਵੇ। ਉਸ ਵੇਲੇ ਰਾਜੇ ਨੇ ਮੀਰ ਮੁਨਸ਼ੀ ਨੂੰ ਬੁਲਾਇਆ ਅਤੇ ਕਿਹਾ ਕਿ ਦੋ ਪਿੰਡ ਇਸ ਬੱਚੇ ਦੇ ਨਾਮ ਲਿਖ ਦੇਵੋ। ਕਹਾਣੀ ਤਾਂ ਬਹੁਤ ਛੋਟੀ ਹੈ ਪਰ ਭਾਵ ਬਹੁਤ ਗਹਿਰਾ ਹੈ, ਕਿੰਨਾ ਸੁਥਰਾ ਮਨ ਹੋਵੇਗਾ ਉਸ ਰਾਜੇ ਦਾ ਜਿਹੜਾ ਇੱਟ ਲੱਗਣ ਤੇ ਵੀ ਨਾ ਘਬਰਾਇਆ ਅਤੇ ਇੰਨਾ ਆਪਣੇ ਆਪ ਨੂੰ ਸੰਜਮ ਵਿਚ ਰੱਖਿਆ ਕਿ ਬੱਚਿਆਂ ਨੂੰ ਦੋ ਪਿੰਡਾਂ ਬੁੱਢਣਪੁਰ ਆਦਿ ਦੀ ਆਮਦਨ ਲਿਖ ਦਿਤੀ।

ਇਸੇ ਤਰ੍ਹਾਂ ਨਾਲ ਉਨ੍ਹਾਂ ਦੇ ਜੀਵਨ ਦੀ ਇਕ ਹੋਰ ਘਟਨਾ ਹੈ ਜੋ ਦੇਖਣ ਨੂੰ ਬਹੁਤ ਛੋਟੀ ਹੈ ਪਰ ਉਸ ਦੇ ਨਤੀਜੇ ਬਹੁਤ ਗਹਿਰੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਕਾਲ ਪੈ ਗਿਆ। ਪਰਜਾ ਕੋਲ ਅਨਾਜ ਬਹੁਤ ਘਟ ਗਿਆ। ਖਾਣ ਪੀਣ ਨੂੰ ਕੁਝ ਨਾ ਰਿਹਾ। ਮਹਾਰਾਜੇ ਨੇ ਆਪਣੇ ਨਿਜੀ ਰਾਖਵੇਂ ਅੰਨ ਦੇ ਭੰਡਾਰੇ ਖੋਲ੍ਹ ਦਿਤੇ ਅਤੇ ਹੁਕਮ ਦਿਤਾ ਕਿ ਸਾਰੇ ਲਾਹੌਰ ਵਾਸੀਆਂ ਨੂੰ ਇਤਨਾ ਅਨਾਜ ਵੰਡ ਦੇਵੋ ਕਿ ਉਹ ਜਦੋਂ ਅਨਾਜ ਲੈਣ ਆਉਣ ਤਾਂ ਤੋਲ ਤੋਲਾਈ ਦੇ ਝੰਜਟ ਵਿਚ ਨਾ ਪੈਣ। ਇਸ ਦੇ ਵਿਪਰੀਤ ਜਿੰਨਾ ਅਨਾਜ ਉਨ੍ਹਾਂ ਤੋਂ ਚੁੱਕਿਆ ਜਾਂਦਾ ਹੈ ਉਹ ਲੈ ਜਾਣ। ਇਹ ਗੱਲ ਤਾਂ ਕਦੇ ਕਿਸੇ ਨੇ ਕਹੀ ਨਹੀਂ ਸੀ। ਜਦੋਂ ਐਸੀਆਂ ਘਟਨਾਵਾਂ ਵਾਪਰਦੀਆਂ ਸਨ ਤਾਂ ਸਕੇਲ ਬੰਨ੍ਹੀ ਜਾਂਦੀ ਸੀ। ਪਰ ਇਸ ਬੇਪਰਵਾਹ ਬਾਦਸ਼ਾਹ ਨੇ ਸਕੇਲ ਬੰਨ੍ਹਣ ਦੀ ਥਾਂ ਖੁਲ੍ਹ ਦੇ ਦਿਤੀ ਕਿ ਕੋਈ ਜਿਤਨਾ ਅਨਾਜ ਚੁੱਕ ਸਕਦਾ ਹੈ ਉਹ ਚੁੱਕ ਲਵੇ।

ਇਕ ਵਾਰੀ ਜਦੋਂ ਮੈਂ ਯੂ.ਪੀ. ਆਪਣੇ ਫਾਰਮ ਵਿਚ ਸੀ ਤਾਂ ਮੈਨੂੰ ਬਰੇਲੀ ਜਾਣਾ ਪੈ ਗਿਆ ਤਾਂ ਮੈਂ ਕਾਰ ਵਿਚ ਜਾ ਰਿਹਾ ਸੀ। ਉਥੋਂ ਇਕ ਏ.ਐਸ.ਆਈ. ਬਰੇਲੀ ਨੂੰ ਜਾਣ ਵਾਲਾ ਸਾਡੀ ਕਾਰ ਵਿਚ ਬੈਠ ਗਿਆ। ਗੱਲਾਂ ਚਲ ਪਈਆਂ, ਚਲਦੀਆਂ ਚਲਦੀਆਂ ਗੱਲਾਂ ਮਹਾਰਾਜਾ ਰਣਜੀਤ ਸਿੰਘ ਤਕ ਪਹੁੰਚ ਗਈਆਂ ਤਾਂ ਉਸ ਨੇ ਕਿਹਾ ਕਿ ਸਾਡਾ ਮਹਾਰਾਜੇ ਨਾਲ ਬਹੁਤ ਵੱਡਾ ਸਬੰਧ ਹੈ। ਮੇਰੇ ਕੋਲ ਇਕ ਡਾਇਰੀ ਹੈ ਜਿਸ ਵਿਚ ਮੇਰੇ ਪੜਦਾਦਿਆਂ ਨੇ ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਲਿਖੀਆਂ ਹਨ। ਇਹ ਸੁਣ ਕੇ ਸਾਨੂੰ ਬਹੁਤ ਉਤਸੁਕਤਾ ਹੋਈ ਅਤੇ ਪੁਛਿਆ ਕਿ ਉਨ੍ਹਾਂ ਦੇ ਜੀਵਨ ਦੀ ਕਿਸ ਘਟਨਾ ਨੇ ਤੁਹਾਨੂੰ ਸਭ ਤੋਂ ਜ਼ਿਆਦਾ ਪ੍ਰਭਾਵਿਤ ਕੀਤਾ। ਉਸ ਵੇਲੇ ਉਸ ਨੇ ਦੱਸਿਆ ਕਿ ਮੇਰੇ ਪੜਦਾਦਾ ਜੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸਿਪਾਹੀ ਭਰਤੀ ਹੋਏ ਸਨ, ਹੌਲੀ ਹੌਲੀ ਉਹ ਤਰੱਕੀ ਕਰਦੇ ਹੋਏ ਜਦੋਂ ਪੰਜਾਬ ਵਿਚ ਵੱਡਾ ਕਾਲ ਪਿਆ ਤਾਂ ਉਹ ਉਸ ਵੇਲੇ ਤਕ ਹਵਾਲਦਾਰੀ ਤਕ ਪਹੁੰਚ ਚੁੱਕੇ ਸਨ। ਉਨ੍ਹਾਂ ਨੇ ਸੰਖੇਪ ਵਿਚ ਦੱਸਿਆ ਕਿ ਉਸ ਡਾਇਰੀ ਵਿਚ ਲਿਖਿਆ ਹੈ ਕਿ ਮੈਂ ਗਾਰਦ ਕਮਾਂਡਰ ਸੀ ਅਤੇ ਘੋੜ ਚੜ੍ਹਿਆਂ ਵਿਚ ਹੋਣ ਕਰਕੇ ਸ਼ਹਿਰ ਵਿਚ ਗਸ਼ਤ ਕਰ ਰਿਹਾ ਵੇਖ ਰਿਹਾ ਸੀ ਕਿ ਸ਼ਹਿਰ ਵਿਚ ਅਮਨ ਅਮਾਨ ਹੈ? ਕਾਲ ਪੈਣ ਤੇ ਕੋਈ ਭੁੱਖਾ ਤਾਂ ਨਹੀਂ ਮਰ ਰਿਹਾ? ਅਸੀਂ ਸ਼ਹਿਰ ਵਿਚ ਗਸ਼ਤ ਕਰ ਰਹੇ ਸੀ ਅਤੇ ਉਸ ਵੱਡੇ ਸਟੋਰ ਵਿਚ ਪਹੁੰਚ ਗਏ ਜਿਸਨੂੰ ਸਰਦਾਰ ਲਹਿਣਾ ਸਿੰਘ ਜੀ ਮਜੀਠੀਆ ਚਲਾ ਰਹੇ ਸਨ। ਜਦੋਂ ਅਸੀਂ ਉਸ ਸਟੋਰ ਪਾਸ ਪਹੁੰਚੇ ਤਾਂ ਉਸ ਵੇਲੇ ਸਟੋਰ ਤਾਂ ਬੰਦ ਹੋ ਚੁਕਿਆ ਸੀ ਪਰ ਉਸ ਦੇ ਸਾਮ੍ਹਣੇ ਇਕ ਬਿਰਧ ਵੱਡੇ ਖੇਸ ਵਿਚ ਦਾਣੇ ਭਰੀਂ ਬੈਠਾ ਸੀ, ਉਸ ਨਾਲ ਉਸ ਦਾ 10 ਸਾਲ ਦਾ ਪੋਤਾ ਸੀ। ਅਸੀਂ ਵੀ ਖੜ੍ਹੇ ਦੇਖ ਰਹੇ ਸੀ ਕਿ ਇਹ ਬਿਰਧ ਕੀ ਕਰ ਰਿਹਾ ਹੈ, ਇਸ ਨੇ ਐਨੇ ਦਾਣੇ ਕਿਉਂ ਇਕੱਠੇ ਕਰੇ ਹਨ? ਐਨੇ ਵਿਚ ਇਕ ਸਰਦਾਰ ਆ ਗਿਆ। ਉਸ ਨੇ ਮੂੰਹ ਢਕਿਆ ਹੋਇਆ ਸੀ, ਨੋਕਦਾਰ ਜੁੱਤੀ ਤੇ ਤੰਬਾ ਪਾਇਆ ਹੋਇਆ ਸੀ। ਉਸ ਨੇ ਆਉਂਦਿਆਂ ਹੀ ਉਸ ਬਿਰਧ ਉਪਰ ਪ੍ਰਸ਼ਨ ਕੀਤਾ ਕਿ ਬਾਬਾ! ਤੂੰ ਇਸ ਤਰ੍ਹਾਂ ਕਿਉਂ ਬੈਠਾ ਹੈਂ? ਉਸ ਨੇ ਕਿਹਾ, ਸਰਦਾਰਾ! ਪੇਟ ਵੀ ਬੁਰੀ ਬਲਾ ਹੈ, ਸਾਡੇ ਦਿਆਲੂ ਮਹਾਰਾਜਾ ਨੇ ਇਹ ਹੁਕਮ ਦੇ ਦਿਤਾ ਹੈ ਕਿ ਹਰ ਬੰਦਾ ਆਪਣੀ ਤਾਕਤ ਮੁਤਾਬਿਕ ਦਾਣੇ ਪੁਆ ਕੇ ਲਿਜਾ ਸਕਦਾ ਹੈ ਪਰ ਮੈਂ ਬੁੱਢਾ ਹਾਂ, ਮੇਰਾ ਘਰ ਲਾਹੌਰ ਦੇ ਦੂਜੇ ਪਾਸੇ ਹੈ। ਜੇ ਮੈਂ ਥੋੜ੍ਹੇ ਦਾਣੇ ਪਾਉਂਦਾ ਹਾਂ ਤਾਂ ਇਹ ਛੇਤੀ ਮੁੱਕ ਜਾਣੇ ਸੀ ਅਤੇ ਮੁਸ਼ਕਲ ਇਹ ਹੈ ਕਿ ਦਾਣੇ ਤਾਂ ਮੈਂ ਪਾ ਲਏ ਪਰ ਘਰ ਕਿਵੇਂ ਲਜਾਵਾਂ। ਉਸ ਸਰਦਾਰ ਨੇ ਕਿਹਾ ਕਿ ਬਾਬਾ! ਕਿਉਂ ਪ੍ਰੇਸ਼ਾਨ ਹੁੰਦਾ ਹੈਂ, ਆਪਣੇ ਪੋਤੇ ਨੂੰ ਨਾਲ ਲਾ ਕੇ ਪੰਡ ਮੇਰੇ ਸਿਰ ਤੇ ਚੁਕਾ ਦੇ।

ਉਸ ਨੇ ਦੱਸਿਆ ਕਿ ਮੇਰੇ ਪੜਦਾਦਾ ਜੀ ਨੇ ਇਹ ਸਭ ਕੁਝ ਆਪਣੀਆਂ ਅੱਖਾਂ ਨਾਲ ਦੇਖਿਆ ਹੈ, ਦੇਖਦੇ ਦੇਖਦੇ ਉਸ ਸਰਦਾਰ ਨੇ ਪੂਰਾ ਜ਼ੋਰ ਲਾ ਕੇ ਪੰਡ ਆਪਣੇ ਸਿਰ ਤੇ ਚੁਕ ਲਈ ਅਤੇ ਅਸਾਡੇ ਮਨ ਵਿਚ ਆਇਆ ਕਿ ਇਹ ਸਰਦਾਰ ਕੌਣ ਹੋਇਆ? ਕਿਤੇ ਇਨ੍ਹਾਂ ਦੇ ਦਾਣੇ ਆਪਣੇ ਘਰ ਹੀ ਨਾ ਲੈ ਜਾਵੇ? ਅਸੀਂ ਨਾਲ ਹੀ ਚਲ ਪਏ।

ਚਲਦੇ ਚਲਦੇ ਉਸ ਬਿਰਧ ਨੇ ਕਿਹਾ ਕਿ ਸਰਦਾਰ ਜੀ! ਇਥੋਂ ਦਾ ਰਾਜਾ ਬਹੁਤ ਹੀ ਦਿਆਲੂ ਹੈ, ਉਸਨੂੰ ਅੱਲਾਹ ਨੇ ਇਕ ਅੱਖ ਦਿੱਤੀ ਹੈ ਅਤੇ ਉਹ ਸਭ ਨੂੰ ਇਕੋ ਅੱਖ ਨਾਲ ਦੇਖਦਾ ਹੈ ਪਰ ਮੈਂ ਉਸ ਦੇ ਅੱਜ ਤਕ ਦੀਦਾਰ ਨਹੀਂ ਕੀਤੇ। ਤੂੰ ਮੈਨੂੰ ਉਸ ਦੇ ਦਰਸ਼ਨ ਕਰਾ ਸਕਦਾ ਹੈਂ? ਉਸ ਸਰਦਾਰ ਨੇ ਕਿਹਾ ਕਿ ਬਾਬਾ! ਉਹ ਰਾਜਾ ਕੋਈ ਰੱਬ ਤਾਂ ਹੈ ਨਹੀਂ,

(ਬਾਕੀ ਪੰਨਾ 62 ਤੇ)

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ - 13)*

ਬਾਬਾ ਦੀਪ ਸਿੰਘ ਜੀ ਸ਼ਹੀਦ

ਸ਼ਾਨ .......................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਧਾਰਨਾ - ਮੁੱਲ ਖਰੀਦੀ ਲਾਲਾ ਗੋਲਾ,***
***ਮੇਰਾ ਨਾਉ ਸੁਭਾਗਾ ਜੀ -2, 2.***
***ਮੇਰਾ ਨਾਉ ਸੁਭਾਗਾ ਜੀ, -4, 2.***
***ਮੁੱਲ ਖਰੀਦੀ ਲਾਲਾ ਗੋਲਾ, ... -2.***

***ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ॥***
***ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥***
***ਤੇਰੇ ਲਾਲੇ ਕਿਆ ਚਤੁਰਾਈ॥***
***ਸਾਹਿਬ ਕਾ ਹੁਕਮੁ ਨ ਕਰਣਾ ਜਾਈ॥***
***ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥***

***ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥***
***ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥***
***ਪਖਾ ਫੇਰੀ ਪਾਵ ਮਲੋਵਾ ਜਪਤ ਰਹਾ ਤੇਰਾ ਨਾਉ॥***
***ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥***
***ਆਦਿ ਜੁਗਾਦਿ ਦਇਆਪਤਿ ਦਾਤਾ***
***ਤੁਧੁ ਵਿਣੁ ਮੁਕਤਿ ਨ ਪਾਈ॥ ਪੰਨਾ - 991***

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ 'ਚ ਪਹੁੰਚੇ ਹੋ, ਕਾਫੀ ਦਿਨਾਂ ਤੋਂ ਇਕ ਵਿਚਾਰ ਚਲ ਰਹੀ ਹੈ। ਉਹ ਵਿਚਾਰ ਇਹ ਹੈ ਕਿ ਗੁਰੂ ਨਾਨਕ ਪਾਤਿਸ਼ਾਹ

***ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥***
***ਪੰਨਾ - 1395***

ਸੰਸਾਰ ਵਿਚ ਉਹ ਕਿਹੜਾ ਦੂਸਰਾ ਗੁਰੂ ਨਾਨਕ ਸੀ ਜਿਸ ਦੇ ਅੱਗੇ ਗੁਰੂ ਨਾਨਕ ਨੂੰ ਝੁਕਣਾ ਪਿਆ। ਇਹ ਕਥਾ ਚੱਲ ਰਹੀ ਹੈ, ਅਜੇ ਤੱਕ ਆਪ ਨੇ ਸਰਵਣ ਕੀਤਾ ਹੈ ਕਿ ਭਾਈ ਲਹਿਣਾ ਜੋ ਪਹਿਲਾਂ ਦੇਵੀ ਦੇ ਉਪਾਸ਼ਕ ਸਨ, ਕਿਸੇ ਗੁਰਸਿੱਖ ਤੋਂ ਲਗਨ ਲੱਗੀ, ਲਗਨ ਲਗਦੀ ਸਾਰ ਇਸ ਤਰ੍ਹਾਂ ਹੋ ਗਿਆ ਜਿਵੇਂ ਪ੍ਰਬਲ ਸੰਸਕਾਰ ਜਾਗ ਪਏ, ਗੁਰੂ ਦੇ ਨਾਲ ਪਿਆਰ ਪੈ ਗਿਆ, ਸਾਂਝ ਪੈ ਗਈ। ਉਹ ਵੇਲਾ ਉਡੀਕਣ ਲਗੇ ਜਿਸ ਵਕਤ ਗੁਰੂ ਦੇ ਚਰਨਾਂ 'ਚ, ਗੁਰੂ ਨਾਨਕ ਦੇ ਦਰਸ਼ਨ ਕਰਨ ਜਾਣ। ਸੁਭਾਗ ਪ੍ਰਾਪਤ ਹੋਇਆ, ਦੇਵੀ ਦੇ ਸੰਗ ਨੂੰ ਲੈ ਕੇ ਜਾ ਰਹੇ ਨੇ, ਰਸਤੇ ਦੇ ਅੰਦਰ ਗੁਰੂ ਨਾਨਕ ਪਾਤਿਸ਼ਾਹ ਘਟ ਘਟ ਦੇ ਅੰਤਰਜਾਮੀ ਦੇਖ ਰਹੇ ਨੇ ਕਿ ਇਸ ਰੂਹਾਨੀ ਮੰਡਲ ਦੇ ਰਾਜ ਦਾ ਧਨੀ ਅੱਜ ਇਧਰ ਨੂੰ ਚੜ੍ਹਾਈ

ਬਾਬਾ ਬੁੱਢਾ ਜੀ ਮਾਤਾ ਗੰਗਾ ਜੀ ਨੂੰ ਪੁੱਤਰ ਦਾ ਵਰਦਾਨ ਦਿੰਦੇ ਹੋਏ।

ਕਰਕੇ ਆ ਰਿਹਾ ਹੈ। ਆਪ ਇਕੱਲੇ ਬਾਹਰ ਰੋਹੀ ਵਿਚ ਆ ਜਾਂਦੇ ਹਨ ਤੇ ਭਾਈ ਲਹਿਣਾ ਜੀ ਘੋੜੇ ਤੇ ਸਵਾਰ ਹੋ ਕੇ ਗੁਰੂ ਨਾਨਕ ਦਾ ਪਤਾ ਉਹਨਾਂ ਤੋਂ ਹੀ ਪੁੱਛਦੇ ਨੇ। ਅੱਗੇ-ਅੱਗੇ ਗੁਰੂ ਨਾਨਕ ਪਿਛੇ-ਪਿਛੇ ਭਾਈ ਲਹਿਣਾ ਜੀ, ਇਸ਼ਾਰਾ ਕਰ ਦਿੰਦੇ ਨੇ ਕਿ ਘੋੜਾ ਇਥੇ ਬੰਨ੍ਹ ਦਿਉ ਤੇ ਉਸ ਤੋਂ ਬਾਅਦ ਆਪ ਅੰਦਰ ਜਾ ਕੇ ਬੈਠ ਜਾਂਦੇ ਨੇ। ਜਦੋਂ ਅੰਦਰ ਜਾ ਕੇ ਭਾਈ ਲਹਿਣਾ ਜੀ ਵੇਖਦੇ ਨੇ ਇਹ ਤਾਂ ਉਹੀ ਨੇ, ਆਪਣੀ ਭੁੱਲ ਦੀ ਖਿਮਾ ਮੰਗਦੇ ਨੇ ਕਿ ਪਾਤਿਸ਼ਾਹ! ਖਿਮਾ ਕਰੋ ਮੈਂ ਘੋੜੇ ਤੇ ਚੜ੍ਹਿਆ ਹੋਇਆ ਸੀ ਤੇ ਤੁਸੀਂ ਪੈਦਲ। ਕਹਿੰਦੇ, "ਤੇਰਾ ਨਾਉਂ ਕੀ ਹੈ?" ਕਹਿੰਦੇ, "ਪਾਤਿਸ਼ਾਹ! ਮੇਰਾ ਨਾਉ ਲਹਿਣਾ ਹੈ।" ਕਹਿੰਦੇ, "ਭਾਈ! ਲਹਿਣੇਦਾਰ ਹਮੇਸ਼ਾ ਹੀ ਘੋੜਿਆਂ ਤੇ ਚੜ੍ਹ ਕੇ ਆਇਆ ਕਰਦੇ ਨੇ; ਕੋਈ ਗੱਲ ਨਹੀਂ, ਤੈਂ ਲੈਣਾ ਹੈ ਤੇ ਅਸੀਂ ਦੇਣਾ ਹੈ, ਤੇ ਮੇਰੇ ਰਾਜ ਦਾ ਧਨੀ ਆਇਆ ਹੈ ਅੱਜ। ਆਪਣੇ ਧਨੀ ਨੂੰ ਲੈਣ ਵਾਸਤੇ ਪੈਦਲ ਜਾਣਾ ਉਸ ਦਾ ਸਤਿਕਾਰ ਹੋਇਆ ਕਰਦਾ ਹੈ।" ਇਹ ਗੱਲ ਸਮਝ 'ਚ ਨਾ ਆਈ ਉਨ੍ਹਾਂ ਦੇ। ਸੋ ਉਸ ਤੋਂ ਬਾਅਦ ਆਪ ਕੁਝ ਦਿਨ ਰਹੇ। ਸੰਗ ਵਾਲਿਆਂ ਨੂੰ ਜਵਾਬ ਦੇ ਦਿੱਤਾ, ਘਰ ਚਲੇ ਗਏ ਰਹਿ ਨਹੀਂ ਸਕੇ, ਦਿਲ ਉਥੇ ਛੱਡ ਆਏ, ਸਰੀਰ ਨਾਲ ਲੈ ਆਏ। ਇਥੇ ਨਹੀਂ ਟਿਕ ਸਕੇ, ਵਾਪਸੀ ਦੇ ਅੰਦਰ ਇਕ ਨਮਕ ਦੀ ਪੰਡ ਚੁੱਕ ਕੇ ਜਾਂਦੇ ਨੇ। ਉਥੇ ਗੁਰੂ ਮਹਾਰਾਜ ਜੀ ਦੇ ਪਾਸ, ਪੰਡ ਲੰਗਰ ਵਿਚ ਸੁਟ ਕੇ ਜਾਂਦੇ ਨੇ। ਉਸ ਤੋਂ ਬਾਅਦ ਆਪ ਨੇ ਗੁਡਾਈ ਸ਼ੁਰੂ ਕੀਤੀ। ਮਹਾਰਾਜ ਕਹਿਣ ਲੱਗੇ, "ਤੈਨੂੰ ਨਹੀਂ ਭਾਈ ਲਹਿਣਾ ਇਹ ਗੱਲਾਂ ਆਉਂਦੀਆਂ।" "ਫੇਰ ਮਹਾਰਾਜ ਜੀ ਮੈਨੂੰ ਕੋਈ ਸੇਵਾ ਦਸੋ।" ਕਹਿੰਦੇ, ਆਹ ਪੰਡਾਂ ਲੈ ਜਾ ਚੁਕ ਕੇ ਮਿੱਟੀ ਚਿੱਕੜ ਸਾਫ ਕਰਕੇ ਪਸ਼ੂਆਂ ਨੂੰ ਪਾ ਦੇ। ਉਹ ਚਿੱਕੜ ਨਾਲ ਭਰਿਆ ਹੋਇਆ ਘਾਹ ਆਪ ਨੇ ਸੀਸ ਤੇ ਚੁੱਕ ਲਿਆ। ਬਸਤਰ ਬਹੁਤ ਸੋਹਣੇ ਪਾਏ ਹੋਏ ਸੀ, ਉਹਨਾਂ ਦੇ ਉਤੇ ਛਿੱਟੇ ਪੈ ਗਏ। ਗੁਰੂ ਨਾਨਕ ਵੀ ਪਿਛੇ ਪਿਛੇ ਚਲੇ ਜਾਂਦੇ ਨੇ। ਮਾਤਾ ਜੀ ਨੇ ਜਦ ਦੇਖਿਆ ਤਾਂ ਕਹਿਣ ਲੱਗੇ, ਜੀ ਤੁਸੀਂ ਐਨਾ-ਕੁ ਤਾਂ ਦੇਖ ਲਿਆ ਕਰੋ, ਕਿ ਕੋਈ ਭਲਾ ਪੁਰਸ਼ ਆਇਆ ਹੈ, ਸੋਹਣੇ ਬਸਤਰ ਪਹਿਨੇ ਹੋਏ ਨੇ ਤੇ ਤੁਸੀਂ ਇਸ ਨੂੰ ਵੀ ਪੰਡ ਚੁਕਾ ਦਿੱਤੀ ਤੇ ਚਿੱਕੜ ਨਾਲ ਇਸ ਦਾ ਜਾਮਾ ਭਰ ਦਿੱਤਾ। ਮਹਾਰਾਜ ਜੀ ਕਹਿਣ ਲੱਗੇ, "ਨਹੀਂ! ਜਾਮਾ ਚਿੱਕੜ ਨਾਲ ਨਹੀਂ ਭਰਿਆ, ਦੇਖ ਨੇੜੇ ਹੋ ਕੇ, ਇਹ ਤਾਂ ਕੇਸਰ ਦੇ ਛਿੱਟੇ ਪਏ ਨੇ ਤੇ ਮੈਂ ਪੰਡ ਨਹੀਂ ਚੁਕਾਈ, ਮੈਂ ਤਾਂ ਦੀਨ-ਦੁਨੀ ਦਾ ਤਾਜ ਇਸ ਦੇ ਸਿਰ ਤੇ ਰੱਖਿਐ।" ਐਨੀ ਗੱਲ ਸੁਣਦੇ ਸਾਰ ਮਾਤਾ ਜੀ ਜਿਹੜੇ ਪਹਿਲਾਂ ਤੋਂ ਹੀ ਰਮਜ਼ਾਂ ਦੇ ਜਾਣੂ ਸਨ, ਇਕ ਦਮ ਉਹਨਾਂ ਦੇ ਮਨ 'ਚ ਪਰਛਾਈ ਆਈ ਕਿ ਪੁੱਤਰ ਕੀ ਕਰਨਗੇ। ਜੇ ਦੀਨ-ਦੁਨੀ ਦੀ ਪੰਡ ਇਹਦੇ ਸਿਰ ਤੇ ਰੱਖ ਦਿੱਤੀ? ਕੋਈ ਬਚਨ ਨਹੀਂ ਕਰਿਆ, ਚੁੱਪ ਕਰ ਗਏ। ਉਸ ਤੋਂ ਬਾਅਦ ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ ਮਹਾਰਾਜ) ਤਨੋ-ਮਨੋ ਹੋ ਕੇ ਸੇਵਾ ਕਰ ਰਹੇ ਨੇ, ਭਾਵੇਂ ਪਿੰਡ ਦੇ ਲੋਕ ਕੁਝ ਬਦਨਾਮੀ ਕਰ ਰਹੇ ਨੇ। ਬਹੁਤ ਵਿਚਾਰ ਹੋ ਚੁਕੀ ਹੈ। ਹੁਣ ਦਿਨ-ਰਾਤ ਆਪ ਗੁਰੂ ਨਾਨਕ ਪਾਤਿਸ਼ਾਹ ਦੀ ਸੇਵਾ ਕਰ ਰਹੇ ਨੇ। ਸਭ ਤੋਂ ਵੱਡਾ ਜੋ ਤਪ ਹੁੰਦਾ ਹੈ ਉਹ ਗੁਰੂ ਸੇਵਾ ਹੈ ਜਿਸ ਦੇ ਜਿਸ ਦੇ ਬਰਾਬਰ ਸੰਸਾਰ ਦੇ ਅੰਦਰ ਹੋਰ ਕੋਈ ਤਪ ਹੈ ਹੀ ਨਹੀਂ -

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥***
***ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥***

***ਪੰਨਾ - 423***

ਐਡਾ ਵੱਡਾ ਸੰਸਾਰ ਦੇ ਅੰਦਰ ਕੋਈ ਤਪ ਨਹੀਂ, ਸਭ ਤੋਂ ਸ੍ਰੇਸ਼ਟ ਤਪ ਗੁਰੂ ਦੀ ਸੇਵਾ ਦਾ ਤਪ ਹੋਇਆ ਕਰਦਾ ਹੈ। ਸੋ ਗੁਰੂ ਘਰ ਦੇ ਅੰਦਰ ਦੋ ਚੀਜ਼ਾਂ ਪ੍ਰਧਾਨ ਨੇ, ਵਾਹਿਗੁਰੂ ਦਾ ਸਿਮਰਨ, ਗੁਰੂ ਦੀ ਸੇਵਾ, ਸੰਗਤਾਂ ਦੀ ਸੇਵਾ, ਸੰਸਾਰ ਦੀ ਸੇਵਾ। ਦੋਹਾਂ ਫੰਗਾਂ (ਖੰਭਾਂ) ਨਾਲ ਜਿਵੇਂ ਜਹਾਜ਼ ਉਡਦਾ ਹੈ ਇਸੇ ਤਰ੍ਹਾਂ ਦੋ ਚੀਜ਼ਾਂ ਹੋਣ ਫੇਰ ਰੂਹਾਨੀਅਤ ਦਾ ਸਫਰ ਮੁਕਦਾ ਹੈ। ਸੋ ਗੁਰੂ ਘਰ ਦੇ ਅੰਦਰ ਸੇਵਾ ਨੂੰ ਬਹੁਤ ਪ੍ਰਧਾਨਗੀ ਦਿੱਤੀ ਹੋਈ। ਈਸਾ ਜੀ ਨੇ ਸੇਵਾ ਨੂੰ ਬਹੁਤ ਪ੍ਰਧਾਨਗੀ ਦਿੱਤੀ। ਅਮਲੀ ਤੌਰ ਤੇ ਸੇਵਾ ਕਰ ਰਹੇ ਨੇ, ਹਜ਼ਾਰਾਂ ਦੀ ਤਦਾਦ 'ਚ ਦੁਨੀਆਂ ਦੇ ਅੰਦਰ ਉਹਨਾਂ ਦੇ ਹਸਪਤਾਲ, ਅਨਾਥ ਆਸ਼ਰਮ ਹੋਰ ਅਨੇਕਾਂ ਆਸ਼ਰਮ ਬਣੇ ਹੋਏ ਨੇ, ਸਾਰੀ ਸਾਰੀ ਜ਼ਿੰਦਗੀ ਸੇਵਾ ਲਈ ਅਰਪਨ ਕਰਦੇ ਨੇ। ਪੂਰੀ ਜ਼ਿੰਦਗੀ ਦਾ ਵਰਤ ਲੈਂਦੀਐ ਬੀਬੀਆਂ ਵੀ, ਜਿਸ ਨੂੰ ਈਸਾਈ ਸੰਤਣੀ (nuns ) ਕਹਿੰਦੇ ਨੇ ਤੇ ਦੂਸਰੇ ਪਾਦਰੀ ਵੀ, ਵਿਆਹ ਨਾ ਕਰਾਉਣ ਦਾ ਪ੍ਰਣ ਲੈਂਦੇ ਨੇ। ਦੋ ਹਜ਼ਾਰ ਸਾਲ ਹੋ ਚੁੱਕੇ ਨੇ ਈਸਾ ਜੀ ਨੂੰ, ਪਰ ਅਜੇ ਤੱਕ ਉਤਸ਼ਾਹ ਦੇ ਵਿਚ ਕੋਈ ਕਮੀ ਨਹੀਂ ਆਈ। ਵਧਦਾ ਜਾਂਦਾ ਹੈ। ਉਹਨਾਂ ਦੇ ਕੋਲ ਇਕ ਅਰਦਾਸ ਭਗਤੀ ਹੈ ਤੇ ਇਕ ਸੇਵਾ ਹੈ। ਸਾਡੇ ਕੋਲ 9 ਕਿਸਮ ਦੀਆਂ ਭਗਤੀਆਂ ਹਨ, ਦਸਵਾਂ ਫਲ ਪ੍ਰੇਮਾ ਭਗਤੀ ਦਾ, ਗਿਆਰਵਾਂ ਫਲ ਅਪਰਾ-ਭਗਤੀ, ਬਾਰ੍ਹਵਾਂ ਪਰਾ ਭਗਤੀ, ਬਹੁਤ ਜ਼ਿਆਦਾ ਸਿਧਾਂਤ ਦੇ ਅੰਦਰ ਅਸੀਂ ਅੱਗੇ ਵਧੇ ਹੋਏ ਹਾਂ ਪਰ ਅਮਲੀ ਤੌਰ ਤੇ ਘਾਟੇ ਵੱਲ ਜਾ ਰਹੇ ਹਾਂ। ਸਿਧਾਂਤ ਬਹੁਤ ਉਚਾ ਹੈ ਉਦੇਸ਼ ਸਾਡੇ ਬਹੁਤ ਉਚੇ ਨੇ ਪਰ ਅਮਲੀ ਜੀਵਨ ਦੇ ਵਿਚ ਨਹੀਂ ਅਸੀਂ ਆ ਰਹੇ, ਉਤਸ਼ਾਹ ਨਹੀਂ ਹੈ ਜੋ ਈਸਾਈਆਂ ਦੇ ਅੰਦਰ ਈਸਾ ਜੀ ਦੇ ਪ੍ਰਚਾਰ ਵਾਸਤੇ ਉਤਸ਼ਾਹ ਹੈ। ਕਿਥੇ ਜੰਗਲਾਂ 'ਚ ਜਾ ਕੇ, ਅਫਰੀਕਾ ਦਾ ਜੇ ਤੁਸੀਂ ਹਾਲ ਪੜ੍ਹੋ ਉਥੇ ਕੋਈ ਬੰਦਾ ਨਹੀਂ ਸੀ ਜਾ ਸਕਦਾ, ਇਹਨਾਂ ਦੇ ਜੋ ਮਿਸ਼ਨਰੀ ਸੀ ਐਸੀਆਂ ਥਾਵਾਂ ਤੋਂ ਲੰਘੇ ਜਿਥੇ ਬੇਅੰਤ ਮਰ ਗਏ, ਲੇਕਿਨ ਪਿਛੇ ਨਹੀਂ ਹਟੇ, ਅੱਗੇ ਅੱਗੇ ਜਾਂਦੇ ਰਹੇ। ਕਾਂਗੂ ਸਟੇਟ ਦੇ ਅੰਦਰ ਇਕ ਮੱਖੀ ਸੀ, ਜਿਸਦੇ ਲੜ ਜਾਂਦੀ ਸੀ ਆਦਮੀ ਉਥੇ ਹੀ ਮਰ ਜਾਂਦਾ ਸੀ। ਜੰਗਲਾਂ 'ਚ ਐਨਾ ਹਨ੍ਹੇਰਾ ਸੀ ਕਿ ਸੂਰਜ ਵੀ ਨਹੀਂ ਦਿਸਦਾ ਸੀ। ਉਹਨਾਂ ਦੇ ਵਿਚੀਂ ਲੰਘ-ਲੰਘ ਕੇ ਉਹਨਾਂ ਬੰਦਿਆਂ ਤੱਕ ਪਹੁੰਚੇ, ਜਿਹੜੇ ਆਦਮੀ ਨੂੰ ਹੀ ਖਾ ਜਾਂਦੇ ਸਨ। ਉਹਨਾਂ ਨੂੰ ਰੱਬ ਦਾ ਗਿਆਨ ਦਿਤਾ ਜਾ ਕੇ। ਸੰਸਾਰ ਭਰ ਦੇ ਅੰਦਰ ਦੂਰ-ਦਰਾਜ਼ ਤੱਕ ਜਾਂਦੇ ਨੇ। ਸੇਵਾ ਤੇ ਸਿਮਰਨ ਅਰਦਾਸ, ਦੋ ਚੀਜ਼ਾਂ ਨੇ

ਉਹਨਾਂ ਕੋਲ। ਗੁਰੂ ਨਾਨਕ ਪਾਤਸ਼ਾਹ ਨੇ ਸਾਨੂੰ ਹੋਰ ਉਚਾ ਚੁਕਿਆ ਕਿ ਅਰਦਾਸ ਥੋੜ੍ਹੀ ਦੇਰ ਲਈ ਹੁੰਦੀ ਹੈ। ਯਾਦ ਵਿਚ ਉਸ ਨੂੰ ਲਿਆਓ, ਸਿਮਰਨ ਜਿਸ ਨੂੰ ਕਹਿੰਦੇ ਨੇ। ਸੋ ਗੁਰੂ ਘਰ ਦੇ ਅੰਦਰ ਦੋ ਚੀਜ਼ਾਂ ਦੀ ਮਹਾਨਤਾ ਹੈ – ਸੇਵਾ ਦੀ ਤੇ ਸਿਮਰਨ ਦੀ। ਦੋਹਾਂ ਦਾ ਫਲ ਇਸ ਤਰ੍ਹਾਂ ਨਾਲ ਫੁਰਮਾਨ ਕਰ ਰਹੇ ਹਨ –

***ਧਾਰਨਾ – ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦੈ –2, 2.***
***ਮੇਰੇ ਪਿਆਰੇ ਬਈ ਸੇਵਾ ਕਰਕੇ ਮਾਣ ਪਾਈਦੈ –2, 2.***
***ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,............ –2.***

ਸੰਸਾਰ 'ਚ ਸੇਵਾ ਕਰਕੇ, ਇਥੇ ਵੀ ਮਾਣ ਤੇ ਦਰਗਾਹ ਵਿਚ ਵੀ ਮਾਣ ਮਿਲਦਾ ਹੈ –

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥ ਪੰਨਾ – 26***

ਨਾਮ ਜਪਣ ਨਾਲ ਸਾਰੇ ਦੁਖਾਂ ਦਾ ਖਾਤਮਾ ਹੁੰਦਾ ਹੈ। ਪ੍ਰਮੇਸ਼ਰ ਨੂੰ ਹਰ ਵਕਤ ਯਾਦ ਰੱਖਣਾ ਤੇ ਘਟ ਘਟ ਵਿਚ ਵਿਆਪਕ ਸਮਝ ਕੇ ਉਸਦੀ ਹਾਜ਼ਰੀ ਮਹਿਸੂਸ ਕਰਦੇ ਰਹਿਣਾ, ਇਹ ਨਾਮ ਦੀ ਪ੍ਰਾਪਤੀ ਹੋਇਆ ਕਰਦੀ ਹੈ। ਸੋ ਇਸਦੇ ਨਾਲ ਦੋਏ ਚੀਜ਼ਾਂ ਮਹਾਰਾਜ ਜੀ ਨੇ ਰੱਖੀਆਂ ਨੇ – ਸੇਵਾ ਵੀ ਤੇ ਸਿਮਰਨ ਵੀ। ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਜੋ ਆਦਰਸ਼, ਜੋ ਸਿਧਾਂਤ ਗੁਰੂ ਮਹਾਰਾਜ ਨੇ ਪੇਸ਼ ਕੀਤਾ ਹੈ। ਅਮਲੀ ਰੂਪ ਵਿਚ ਕਰਕੇ ਗੁਰਸਿਖਾਂ ਨੂੰ ਦਿਖਾਇਆ ਹੈ। ਸੋ ਸੇਵਾ ਦੇ ਨਾਲ ਮਾਣ ਮਿਲਦਾ ਹੈ। ਬਾਕੀ ਕੌਮਾਂ ਵੀ ਸੇਵਾ ਕਰਦੀਆਂ ਨੇ, ਪਰ ਈਸਾਈਆਂ ਦੀ ਸੇਵਾ ਸਭ ਤੋਂ ਵੱਡੀ ਹੈ। ਹੋਰ ਵੀ ਕਰਦੇ ਨੇ, ਪਰ ਐਨੀ ਨਹੀਂ ਕਰਦੇ ਜਿੰਨੀ ਉਹ ਕਰਦੇ ਹਨ। ਪਤਾ ਲੱਗ ਜਾਵੇ ਕਿ ਫਲਾਣਾ ਥਾਂ ਦੁਖਾਂ ਦਾ ਭਰਿਆ ਹੋਇਆ ਹੈ ਉਸੇ ਵੇਲੇ ਉਹ ਲੋਕ ਲੱਗ ਜਾਂਦੇ ਨੇ। ਈਥੋਪੀਆ (Ethopia) ਦੇ ਵਿਚ ਕਾਲ ਪੈ ਗਿਆ। ਮੈਂ ਅਮਰੀਕਾ 'ਚ ਸੀ। ਉਹਨਾਂ ਦਾ ਤਿੰਨ ਘੰਟੇ ਦਾ ਪ੍ਰੋਗਰਾਮ ਹੋਇਆ, 12 ਕਰੋੜ 60 ਲੱਖ ਰੁਪਈਆ ਉਦੋਂ ਹੀ ਇਕੱਠਾ ਹੋ ਗਿਆ – ਤਿੰਨ ਘੰਟੇ ਦੇ ਅੰਦਰ ਅੰਦਰ। ਬੰਗਲਾ ਦੇਸ਼ ਦੇ ਵਿਚ ਹੜ੍ਹ ਆ ਗਏ, ਤਿੰਨ ਕਰੋੜ 60 ਲੱਖ ਰੁਪਈਆ ਤਿੰਨ ਘੰਟੇ 'ਚ ਇਕੱਠਾ ਕਰਕੇ ਭੇਜ ਦਿੱਤਾ, ਸਮਾਨ ਲੈ ਕੇ ਵੰਡਣਾ ਸ਼ੁਰੂ ਕਰ ਦਿੱਤਾ। ਸੋ ਸੇਵਾ ਸਾਡੇ ਵੀ ਕਰਦੇ ਨੇ, ਦਾਨ ਵੀ ਕਰਦੇ ਨੇ ਉਹ ਉਤਸ਼ਾਹ ਨਹੀਂ। ਸਾਧ ਸੰਗਤ ਜੀ! ਬਹੁਤ ਉਤਸ਼ਾਹ ਚਾਹੀਦਾ ਹੈ ਤਾਂ ਅਸੀਂ ਉਨ੍ਹਾਂ ਕੌਮਾਂ ਦੇ ਬਰਾਬਰ ਜਾ ਸਕਦੇ ਹਾਂ। ਗੱਲਾਂ ਬਾਤਾਂ 'ਚ ਤਾਂ ਅਸੀਂ ਬਹੁਤ ਉਚੇ ਹਾਂ ਇਹ ਗੁਰੂ ਮਹਾਰਾਜ ਜੀ ਨੇ ਸਾਨੂੰ ਚਿਤਾਵਨੀ ਦਿੱਤੀ ਹੈ ਕਿ ਗੱਲਾਂ ਦੇ ਨਾਲ ਤਾਂ ਇਹ ਬਹੁਤ ਵੱਡੇ ਬਣਦੇ ਨੇ, ਇਹਨਾਂ ਦਾ ਇਤਿਹਾਸ ਵੱਡਾ ਹੈ ਇਹੋ ਜਿਹੇ ਰਾਜੇ ਹੋਏ ਨੇ ਜਿਨ੍ਹਾਂ ਨੇ ਸਰਬੰਸ ਦਾਨ ਕਰ ਦਿੱਤੇ, ਉਹਨਾਂ ਦੀਆਂ ਕਹਾਣੀਆਂ ਪੜ੍ਹ ਕੇ ਅਸੀਂ ਖੁਸ਼ ਹੁੰਦੇ ਹਾਂ, ਗੌਰਵ ਮਹਿਸੂਸ ਕਰਦੇ ਹਾਂ ਕਿ ਸਾਡੇ ਬਜ਼ੁਰਗ ਐਸੇ ਸੀ, ਉਹਨਾਂ ਦੀਆਂ ਕਹਾਣੀਆਂ ਤੇ ਉਹਨਾਂ ਦੀਆਂ ਕੁਰਬਾਨੀਆਂ ਤੇ ਜਿਉਂਦੇ ਹਾਂ, ਅਸੀਂ ਦਿਨ ਕੱਟਦੇ ਹਾਂ। ਇਕ ਵਾਰੀ ਅਮਰੀਕਾ ਦੇ ਅੰਦਰ ਜਲੂਸ ਨਿਕਲਿਆ – ਗੁਰੂ ਦਸਵੇਂ ਪਾਤਿਸ਼ਾਹ ਦੇ ਪ੍ਰਕਾਸ਼ ਉਤਸਵ ਤੇ। ਉਥੇ ਕਿਸੇ ਨੇ ਉੱਚੇ ਥਾਂ ਤੇ ਖੜ੍ਹ ਕੇ ਕਵਿਤਾ, ਪੜ੍ਹੀ, ਕੁਝ ਭਾਸ਼ਨ ਦਿੱਤੇ ਕਿ ਛੋਟੇ-ਛੋਟੇ ਬੱਚੇ ਕੰਧਾਂ ਦੇ ਵਿਚ ਚਿਣ ਦਿੱਤੇ ਗਏ ਲੇਕਿਨ ਉਹਨਾਂ ਨੇ ਧਰਮ ਨਹੀਂ ਛੱਡਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 17 ਸਾਲ ਤੇ 14 ਸਾਲ ਦੀ ਉਮਰ ਦੇ ਬੱਚੇ ਤਿੰਨ ਤਿੰਨ ਘੰਟੇ ਯੁੱਧ ਕਰਦੇ ਰਹੇ ਅਤੇ ਉਸ ਤੋਂ ਬਾਅਦ ਕਿਤੇ ਉਸਨੇ ਇਹ ਕਹਿ ਦਿਤਾ ਕਿ ਬਾਬਾ ਦੀਪ ਸਿੰਘ ਵਰਗੇ ਸਾਡੇ ਵਿਚ ਹੋਏ ਜਿਨ੍ਹਾਂ ਦਾ ਸੀਸ ਧੜ ਨਾਲੋਂ ਅੱਡ ਹੋ ਗਿਆ ਲੇਕਿਨ ਆਪ ਸੀਸ ਨੂੰ ਹੱਥ ਤੇ ਚੁੱਕ ਕੇ ਯੁੱਧ ਕਰਦੇ ਰਹੇ। ਇਕ ਅਮਰੀਕਨ ਉਸੇ ਵੇਲੇ ਖੜ੍ਹਾ ਹੋ ਗਿਆ। ਉਚੀ ਉਚੀ ਦੋਵੇਂ ਬਾਹਾਂ ਉੱਚੀਆਂ ਕਰਕੇ ਕਹਿਣ ਲੱਗਿਆ, ਓ ਲੋਕੋ! ਜੇ ਤੁਸੀਂ ਕੋਈ ਝੂਠ ਬੋਲਦੇ ਦੇਖਣਾ ਹੈ ਤਾਂ ਇਹ ਦੇਖ ਲਓ, ਇਹਨਾਂ ਨਾਲੋਂ ਦੁਨੀਆਂ 'ਚ ਕੋਈ ਝੂਠਾ ਨਹੀਂ। ਉਸ ਵੇਲੇ ਕਿਸੇ ਸਿਆਣੇ ਨੇ ਗੱਲ ਕਹੀ ਕਿ ਤੂੰ ਇਹ ਗੱਲ ਨਾ ਕਹਿ, ਏਸ ਤਰ੍ਹਾਂ ਨਹੀਂ ਹੈ ਇਹ ਬਿਲਕੁਲ ਸੱਚੀਆਂ ਗੱਲਾਂ ਨੇ। ਕਹਿੰਦਾ ਜੇ ਸੱਚੀਆਂ ਗੱਲਾਂ ਨੇ ਤਾਂ ਤੁਸੀਂ ਉਨ੍ਹਾਂ ਦੇ ਸਿੱਖ ਨਹੀਂ ਹੋ। ਤੁਸੀਂ ਗੁਲਾਮ ਹੋਏ ਬੈਠੇ ਹੋ। ਧਰਮ ਤੁਸੀਂ ਨਹੀਂ ਆਪਣਾ ਰੱਖ ਸਕਦੇ, ਇਥੇ ਆ ਕੇ ਕੇਸ ਦਾੜ੍ਹੀਆਂ ਮੁਨਾ ਦਿੰਦੇ ਹੋ, ਧਰਮ ਤੋਂ ਬੇ-ਪੱਤ ਹੋ ਜਾਂਦੇ ਹੋ ਤੇ ਗੱਲਾਂ ਤੁਸੀਂ ਉਹਨਾਂ ਦੀਆਂ ਕਰਦੇ ਹੋ ਜਿਹੜੇ ਸੀਸ ਤਲੀ ਤੇ ਧਰ ਕੇ ਲੜਦੇ ਰਹੇ, ਜਾਂ ਤੁਹਾਡੇ 'ਚ ਨੁਕਸ ਹੈ, ਤੁਸੀਂ ਤਾਂ ਨਾ ਇਹ ਗੱਲ ਕਹੋ ਕਿ ਸਾਡੇ ਬਜ਼ੁਰਗ ਸੀ। ਸੋ ਕਹਾਣੀਆਂ ਹੀ ਸਾਨੂੰ ਜੀਉਂਦਾ ਰਖਦੀਆਂ ਨੇ, ਜੀਵਨ ਨਹੀਂ ਸਾਡਾ ਅਮਲੀ ਰੂਪ ਵਿਚ। ਸੋ ਗੁਰੂ ਘਰ ਦੇ ਅੰਦਰ ਸੇਵਾ ਤੇ ਸਿਮਰਨ ਦੋ ਬਰਾਬਰ ਦੀਆਂ ਚੀਜ਼ਾਂ ਨੇ। ਸੇਵਾ ਦੇ ਅਨੇਕ ਤਰੀਕੇ ਨੇ, ਅਨੇਕ ਤਰ੍ਹਾਂ ਦੇ ਨਾਲ ਸੇਵਾ ਕੀਤੀ ਜਾਂਦੀ ਹੈ ਤੇ ਸਿਮਰਨ ਵਾਹਿਗੁਰੂ ਦੀ ਯਾਦ ਦਾ ਨਾਉਂ ਹੈ।

ਸੋ ਭਾਈ ਲਹਿਣਾ ਜੀ ਗੁਰੂ ਨਾਨਕ ਪਾਤਿਸ਼ਾਹ ਦੀ ਸੰਗਤ 'ਚ ਆ ਗਏ, ਬੜਾ ਕੁਝ ਆਪ ਨੇ, ਬੜੇ ਕੌਤਕ ਦੇਖੇ ਤੇ ਆਪ ਤਨੋਂ ਮਨੋ ਹੋ ਕੇ ਸੇਵਾ ਕਰਦੇ ਨੇ। ਗੁਰੂ ਦੀ ਜੋ ਸੇਵਾ ਹੈ ਉਹ ਸਾਰੀਆਂ ਸੇਵਾ ਤੋਂ ਵੱਡੀ ਹੋਇਆ ਕਰਦੀ ਹੈ।

***ਪੈਰੀ ਪੈ ਪਾਖਾਕ ਹੋਇ ਛਡਿ ਮਣੀ ਮਨੂਰੀ।***
***ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।***
***ਤੁਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।***
***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ॥***
***ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ।***
***ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਕਹਿੰਦੇ, ਮੁਰਦੇ ਦੇ ਸਮਾਨ ਜਿੰਨਾ ਚਿਰ ਨਹੀਂ ਹੁੰਦਾ, ਉਨੀ ਦੇਰ ਤੱਕ ਸੇਵਾ ਨਹੀਂ ਕਰ ਸਕਦਾ ਕਿਉਂਕਿ –

***ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਪੰਨਾ – 51***

ਜਿਸ ਨੂੰ ਜ਼ਰਾ ਕੁ ਗੱਲ ਕਹੀ, ਗੁੱਸਾ ਆ ਜਾਵੇ,

ਕਹਿੰਦੇ ਉਹ ਸੇਵਕ ਨਹੀਂ ਹੋਇਆ ਕਰਦਾ, ਉਹ ਤਾਂ ਰਸਮ ਪੂਰੀ ਕਰਨ ਵਾਲਾ ਹੈ। ਆਮ ਤੁਸੀਂ ਦੇਖ ਲਓ ਅਖੰਡ ਪਾਠ ਕਰਦੇ ਨੇ, ਥੋੜ੍ਹਾ ਜਿਹਾ ਸਮਾਂ, 10 ਮਿੰਟ ਉਪਰ ਲੰਘ ਜਾਣ, ਅੱਗ ਬਗੋਲਾ ਹੋ ਜਾਂਦਾ ਹੈ। ਉਂਞ ਸੇਵਾ ਕਰਦਾ ਹੈ। ਐਂ ਤਾਂ ਸੇਵਾ ਨਹੀਂ ਹੁੰਦੀ, ਉਸ ਨੂੰ ਤਾਂ ਸ਼ੁਕਰ 'ਚ ਰਹਿਣਾ ਚਾਹੀਦਾ ਹੈ ਕਿ ਮੇਰੇ ਤੋਂ ਮਹਾਰਾਜ ਸੇਵਾ ਲੈਂਦੇ ਨੇ, ਕਿਤੇ ਸੇਵਾ ਨਾ ਮੇਰੇ ਤੋਂ ਖੋਹ ਲੈਣ। ਸੇਵਾ ਦੀ ਥਾਂ ਤੇ ਅਭਿਮਾਨ ਆ ਜਾਂਦਾ ਹੈ। ਉਹਦਾ ਕਾਰਨ ਇਹ ਹੈ ਕਿ ਬਿਰਤੀ 'ਚ ਫਰਕ ਹੈ। ਜੇ ਬਿਰਤੀ 'ਚ ਨਾ ਫਰਕ ਹੋਵੇ ਸਿਧਾਂਤ ਤੇ ਅਮਲ ਦੋ ਚੀਜ਼ਾਂ ਇਕੱਠੀਆਂ ਹੋ ਜਾਣ। ਫੇਰ ਨਤੀਜਾ ਨਿਕਲਿਆ ਕਰਦਾ ਹੈ। ਜੇ ਸਿਧਾਂਤ ਤੇ ਅਮਲ 'ਚ ਫਰਕ ਹੋਵੇ ਫੇਰ ਨਹੀਂ ਨਿਕਲਿਆ ਕਰਦਾ। ਸੇਵਾ ਦਿਖਾ ਕੇ ਕਰਨੀ ਮਹਾਰਾਜ ਕਹਿੰਦੇ ਲੇਖੇ 'ਚ ਨਹੀਂ ਪੈਂਦੀ–

***ਵਿਚਿ ਹਉਮੈ ਸੇਵਾ ਥਾਇ ਨ ਪਾਏ॥ ਪੰਨਾ – 1070***

ਸੇਵਾ ਥਾਂ ਨਹੀਂ ਪੈਂਦੀ ਜੇ ਅਭਿਮਾਨ ਦੇ ਪ੍ਰਭਾਵ 'ਚ ਵਿਚ ਕਰਦਾ ਹੈ। ਜੇ ਸੇਵਾ ਕਰਨੀ ਹੈ ਤਾਂ –

***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਉਹਦਾ ਚਾਹੇ ਆਦਰ ਕਰਦੈ, ਚਾਹੇ ਪ੍ਰਸੰਸਾ ਕਰਦੈ, ਨਹੀਂ ਕਰਦਾ। ਸਾਨੂੰ ਆਦਤ ਪਈ ਹੈ ਕਿ ਸੇਵਾ ਕਰਦਾ ਹੈ ਤਾਂ ਅਸੀਂ ਉਹਦੀ ਪ੍ਰਸੰਸਾ ਕਰਦੇ ਹਾਂ ਕਿ ਇਹ ਜੋੜਿਆਂ ਵਾਲੇ ਬੜੀ ਸੇਵਾ ਕਰਦੇ ਨੇ, ਦੇਖੋ ਕਿੰਨੀ ਮਿਹਨਤ ਕਰ ਰਹੇ ਹਨ। ਇਸ ਦਾ ਫਾਇਦਾ ਕੀ ਹੋਇਆ? ਉਹ ਤਾਂ ਗੁਰੂ ਨੂੰ ਖੁਸ਼ ਕਰਨ ਵਾਸਤੇ ਕਰ ਰਹੇ ਨੇ, ਪ੍ਰਸੰਸਾ ਲੈਣ ਵਾਸਤੇ ਤਾਂ ਨਹੀਂ ਕਰ ਰਹੇ। ਜੇ ਪ੍ਰਸੰਸਾ ਦੀ ਉਹਨਾਂ ਦੇ ਮਨ ਵਿਚ ਖਾਹਿਸ਼ ਹੈ ਤਾਂ ਉਹਨਾਂ ਦੀ ਸੇਵਾ ਕਿਸੇ ਥਾਂ ਨਹੀਂ ਪੈਂਦੀ। ਕੇਵਲ ਦਿਖਾਵਾ ਤੇ ਪ੍ਰਸੰਸਾ ਕਰਾਉਂਦੀ ਹੈ। ਸੋ ਜਿਹੜਾ ਮੁਰੀਦ ਮੁਰਦੇ ਵਾਂਗ ਹੋ ਕੇ ਸੇਵਾ ਕਰਦਾ ਹੈ ਉਹਦੇ 'ਚ ਕੋਈ ਵੀ ਇੱਛਾ ਨਹੀਂ ਹੁੰਦੀ, ਕੇਵਲ ਇਕ ਇੱਛਾ ਹੁੰਦੀ ਹੈ ਕਿ ਮੇਰਾ ਗੁਰੂ ਪ੍ਰਸੰਨ ਹੋ ਜਾਵੇ। ਸੇਵਾ ਦੇ ਵਿਚ ਪ੍ਰਾਪਤੀਆਂ ਨੇ ਸਾਧ ਸੰਗਤ ਜੀ! ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ –

***ਧਾਰਨਾ – ਕਰਕੇ ਕੋਈ ਵੇਖ ਲਓ,***
***ਸੇਵਾ ਤੋਂ ਮਿਲਦੈ ਮੇਵਾ –2, 2.***

***ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਪੰਨਾ – 116***

ਇਕ ਦੋ ਚਾਰ ਚੀਜ਼ਾਂ ਨਹੀਂ, ਕਹਿੰਦੇ ਜਿੰਨੀਆਂ ਵੀ ਉਸ ਦੀ ਇੱਛਾ ਹੈ, ਉਹ ਸਾਰੀਆਂ ਮਿਲ ਜਾਂਦੀਆਂ ਹਨ।

***ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥***
***ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ॥***
***ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥***
***ਪੰਨਾ – 116***

ਪੂਰੇ ਭਾਗ ਹੋਣ ਤਾਂ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਸੇਵਾ ਜਿਸ ਨੇ ਕਰ ਲਈ, ਗੁਰੂ ਨੂੰ ਪ੍ਰਸੰਨ ਕਰ ਲਿਆ, ਉਸ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ।

***ਧਰਤੀ ਬੀਉ ਬੀਜਾਇ ਸਹਸ ਫਲਾਇਆ॥***
***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ 'ਚ ਇਕ ਦਾਨਾ ਪਾ ਦਿਓ। ਪਹਿਲਾਂ ਸੇਵਾ ਕੀਤੀ, ਪੰਜ ਸੱਤ ਵਾਰੀ ਹੱਲ ਵਾਹਿਆ, ਨਦੀਨ ਕੱਢਿਆ, ਮਿੱਟੀ ਬਰੀਕ ਕੀਤੀ, ਪਾਣੀ ਦਿੱਤਾ ਤੇ ਵੱਤਰ ਤੇ ਲਿਆ ਕੇ ਇਕ ਦਾਨਾ ਪਾ ਦਿੱਤਾ। ਕਹਿੰਦੇ ਉਹ ਇਕ ਦਾਨਾ ਜਿਹੜਾ ਹੈ ਉਹ ਸੈਂਕੜੇ ਗੁਣਾਂ ਹੋ ਕੇ ਫਲ ਗਿਆ –

***ਧਰਤੀ ਬੀਉ ਬੀਜਾਇ ਸਹਸ ਫਲਾਇਆ॥***
***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ॥***
***ਭਾਈ ਗੁਰਦਾਸ ਜੀ ਦੀ ਵਾਰ 14/20***

ਕਹਿੰਦੇ ਜੇ ਗੁਰਸਿਖ ਨੂੰ ਪ੍ਰਸ਼ਾਦਾ ਛਕਾ ਦੇਵੇ ਕੋਈ, ਉਹਦਾ ਜਿਹੜਾ ਫਲ ਮਿਲਣਾ ਹੈ ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਦਾ ਮਾਣ ਪ੍ਰਾਪਤ ਹੈ, ਕਹਿੰਦੇ ਉਹ ਲਿਖਿਆ ਨਹੀਂ ਜਾਂਦਾ ਕਿ ਕੀ ਫਲ ਹੁੰਦੈ, ਇਸ ਦਾ ਮਤਲਬ ਹੈ ਕਿ ਬਹੁਤ ਵੱਡਾ ਫਲ ਹੈ। ਆਮ ਵੀ ਫਲ ਹੁੰਦਾ ਹੈ। ਰਾਜਾ ਬਿਕਰਮਾਜੀਤ ਜੋ 2000 ਸਾਲ ਪਹਿਲਾਂ ਹਿੰਦੁਸਤਾਨ 'ਚ ਹੋਏ ਨੇ ਤੇ ਜਿਨ੍ਹਾਂ ਦੇ ਰਾਜ ਨੂੰ ਸਤਿਜੁਗ ਦਾ ਰਾਜ ਕਿਹਾ ਜਾਂਦਾ ਹੈ। ਉਹਨਾਂ ਦੇ ਵੱਡੇ ਵੱਡੇ ਸ਼ਿਲਾ ਲੇਖ ਮਿਲਦੇ ਹਨ ਤੇ ਇਕ ਲੇਖ ਮੰਦਰ 'ਚ ਲੱਗਿਆ ਹੋਇਆ ਹੈ। ਉਹਦੇ 'ਚ ਇਹ ਲਿਖਦੇ ਨੇ ਕਿ ਤਾਸ਼ਕੰਦ ਤੋਂ ਲੈ ਕੇ ਬ੍ਰਹਮਾ ਤੱਕ ਉਹਨਾਂ ਦਾ ਰਾਜ ਸੀ। ਅਫਗਾਨਿਸਤਾਨ ਵਗੈਰਾ ਸਾਰਾ ਉਹਨਾਂ ਦਾ ਰਾਜ ਸੀ ਤੇ ਇੰਤਜ਼ਾਮ ਕਿੱਡਾ ਸੀ, ਕਹਿੰਦੇ ਕੋਈ ਚੋਰ ਨਹੀਂ ਹੈ ਸਾਰੇ ਰਾਜ ਵਿਚ। ਇਸ ਕਰਕੇ ਮੈਂ ਹੁਕਮ ਕਰ ਦਿੱਤਾ ਹੈ ਕਿ ਕੋਈ ਬੰਦਾ ਆਪਣੇ ਘਰ ਨੂੰ ਤਾਲਾ ਨਾ ਲਾਵੇ, ਜੌਹਰੀਆਂ ਨੂੰ ਹੁਕਮ ਸੀ ਕਿ ਸੋਨੇ ਦੀਆਂ ਦੁਕਾਨਾਂ ਨੂੰ ਤਾਲਾ ਨਹੀਂ ਲਾਉਣਾ ਬਿਲਕੁਲ। ਤਾਲਾ ਲਾਉਣਾ ਇਹ ਦਸਦਾ ਹੈ ਕਿ ਸਰਕਾਰ ਦੇ ਉਤੇ ਬੇਵਿਸ਼ਵਾਸੀ ਹੈ। ਲੋਕਾਂ ਨੂੰ ਵਿਸ਼ਵਾਸ ਨਹੀਂ ਹੈ ਸਰਕਾਰ ਦੇ ਉਤੇ। ਕਿੱਡੀ ਵੱਡੀ ਬਾਤ ਸੀ ਉਸ ਵੇਲੇ, ਇਹ 2000 ਸਾਲ ਪਹਿਲਾਂ ਦੀ ਗੱਲ ਹੈ। ਫੇਰ ਲਿਖਦੇ ਨੇ ਕਿ ਮੇਰੇ ਰਾਜ ਦੇ ਅੰਦਰ ਕੋਈ ਕਲਾਲਖਾਨਾ ਨਹੀਂ। ਕਲਾਲਖਾਨਾ ਸ਼ਰਾਬ ਖਾਨੇ ਨੂੰ ਕਹਿੰਦੇ ਨੇ ਤੇ ਸਾਰੇ ਰਾਜ ਦੇ ਅੰਦਰ ਕੋਈ ਵੀ ਆਦਮੀ ਸ਼ਰਾਬ ਨਹੀਂ ਪੀਂਦਾ, ਤੇ ਮੇਰੇ ਰਾਜ ਦੇ ਅੰਦਰ ਵੇਸਵਾ ਨਹੀਂ ਹੈ, ਕੋਈ ਵਿਭਚਾਰੀ ਨਹੀਂ ਹੈ, ਸਾਰੇ ਕਰਮ-ਧਰਮ ਦੇ ਪੱਕੇ ਲੋਕ ਨੇ।

ਇਕ ਦਿਨ ਉਸ ਨੇ ਆਪਣਾ ਪ੍ਰਤਾਪ ਦੇਖ ਕੇ ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਉਹ ਕਿਹੜਾ ਕਰਮ ਹੈ ਜਿਹੜਾ ਕਰਮ ਕਰਨ ਦੇ ਨਾਲ ਮੈਨੂੰ ਐਡਾ ਅਮਨ ਚੈਨ ਵਾਲਾ ਰਾਜ ਪ੍ਰਾਪਤ ਹੋਇਐ। ਰਾਜ ਤਾਂ ਪ੍ਰਾਪਤ ਹੋ ਜਾਂਦਾ ਹੈ ਪਰ ਅਮਨ ਚੈਨ ਵਾਲਾ ਰਾਜ ਕਿਸੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦਾ ਹੈ। ਡੇਢ ਸੌ ਸਾਲ ਦੀ ਉਮਰ ਬਿਕਰਮਾਜੀਤ

ਦੀ ਹੋਈ ਹੈ। ਉਹ ਡੇਢ ਸੌ ਸਾਲ ਦਾ ਸੀ ਜਦੋਂ ਰਾਜੇ ਸ਼ੱਲ ਨਾਲ ਉਹਦਾ ਯੁੱਧ ਹੋਇਆ। ਸੋ ਉਸ ਨੇ ਆਪਣੇ ਰਾਜ ਜੋਤਸ਼ੀਆਂ ਨੂੰ ਬੁਲਾਇਆ ਕਿ ਇਹ ਦੱਸੋ ਕਿ ਮੇਰਾ ਕਿਹੜਾ ਕਰਮ ਹੈ ਜਿਸ ਕਰਕੇ ਇਹ ਐਡਾ ਰਾਜ ਪ੍ਰਾਪਤ ਹੋਇਆ। ਬੜੇ ਹਿਸਾਬ-ਕਿਤਾਬ ਕੱਢੇ ਉਨ੍ਹਾਂ ਨੇ, ਕੱਖ ਨਹੀਂ ਸਮਝ 'ਚ ਪੈਂਦੀ। ਨਾਲ ਉਹਨੇ ਕਹਿ ਦਿਤਾ ਕਿ ਇਕ ਹਫਤੇ ਦੀ ਮੋਹਲਤ ਹੈ। ਜੇ ਤੁਸੀਂ ਨਾ ਦੱਸ ਸਕੇ, ਮੈਂ ਤੁਹਾਨੂੰ ਸਜ਼ਾ ਦੇਵਾਂਗਾ - ਸਖਤ ਸਜ਼ਾ, ਹੋ ਸਕਦਾ ਹੈ ਕਿ ਮੈਂ ਤੁਹਾਨੂੰ ਸਜਾਏ ਮੌਤ ਤੱਕ ਦੀ ਸਜ਼ਾ ਦੇਵਾਂ। ਸੋ ਇਸ ਤਰ੍ਹਾਂ ਦੀ ਜਦ ਬਾਤ ਹੋਈ, ਸਾਰੇ ਫਿਕਰ 'ਚ ਪੈ ਗਏ। ਜਦੋਂ 6 ਦਿਨ ਲੰਘੇ, ਰਾਜ ਜੋਤਸ਼ੀ ਦਾ ਚਿਹਰਾ ਉਤਰ ਗਿਆ ਤਾਂ ਲੜਕੀ ਨੇ ਪੁਛਿਆ ਕਿ ਪਿਤਾ ਜੀ ਕੀ ਕਾਰਨ ਹੈ ਤੁਸੀਂ ਐਨੇ ਗਮਗੀਨ ਕਿਉ ਰਹਿੰਦੇ ਹੋ? ਗੱਲ ਦੱਸ ਦੇਈਦੀ ਹੈ, ਜੇ ਕੋਈ ਨਾ ਦੱਸਣ ਵਾਲਾ ਹੋਵੇ ਤਾਂ ਕੰਧ ਨੂੰ ਗੱਲ ਦੱਸ ਦਿਓ; ਜੇ ਕੋਈ ਸਲਾਹ ਦੇਣ ਵਾਲਾ ਨਾ ਹੋਵੇ ਤਾਂ ਕੰਧ ਤੋਂ ਸਲਾਹ ਲੈ ਲਵੋ। ਇਸ ਦਾ ਮਤਲਬ ਹੈ, ਸਲਾਹ ਲੈ ਕੇ ਕੰਮ ਕਰੋ। ਕਿਸੇ ਆਪਣੇ ਹਮਦਰਦੀ ਨੂੰ ਭੇਦ ਖੋਲ੍ਹ ਦਿਓ, ਕੋਈ ਹੱਲ ਕਰ ਦੇਵੇਗਾ। ਕਹਿਣ ਲੱਗੀ, "ਤੁਸੀਂ ਦੱਸੋ, ਆਪਣੇ ਆਪ 'ਚ ਨਾ ਗੱਲ ਰੱਖੋ।" ਕਹਿਣ ਲੱਗੇ, "ਬੇਟਾ! ਮਹਾਰਾਜਾ ਬਿਕਰਮਾਜੀਤ ਨੇ ਪ੍ਰਸ਼ਨ ਕੀਤਾ ਤੇ ਇਹਦਾ ਉੱਤਰ ਕੋਈ ਨਹੀਂ ਲੱਭ ਸਕਿਆ ਅਜੇ ਤੱਕ।" ਕਹਿੰਦੀ, "ਲੈ ਇਹ ਤਾਂ ਤੁਸੀਂ ਮੈਨੂੰ ਪਹਿਲਾਂ ਹੀ ਦਸਦੇ, ਮੈਂ ਜਵਾਬ ਦੇਵਾਂਗੀ।" ਸੱਤਵਾਂ ਦਿਨ ਆ ਗਿਆ, ਦਰਬਾਰ ਲੱਗ ਗਿਆ, ਲੜਕੀ ਦਰਬਾਰ 'ਚ ਬੈਠ ਗਈ ਜਾ ਕੇ। ਉਸ ਦੇ ਪਿਤਾ ਨੇ ਕਿਹਾ, ਮਹਾਰਾਜ! ਇਸ ਗੱਲ ਦਾ ਜਵਾਬ ਮੇਰੀ ਲੜਕੀ ਦੇਵੇਗੀ ਕਿ ਤੁਸੀਂ ਕਿਹੜਾ ਚੰਗਾ ਕਰਮ ਕਰਿਐ, ਜਿਸ ਦੇ ਕਰਕੇ ਤੁਹਾਨੂੰ ਐਡਾ ਰਾਜ ਪ੍ਰਾਪਤ ਹੋਇਆ ਹੈ। ਲੜਕੀ ਨੂੰ ਬੁਲਾਇਆ, ਉਸ ਨੇ ਝੁਕ ਕੇ ਪ੍ਰਣਾਮ ਕੀਤੀ, ਕਹਿਣ ਲੱਗੀ, "ਮਹਾਰਾਜ! ਦੱਸ ਤਾਂ ਮੈਂ ਦਿੰਦੀ ਹਾਂ ਪਰ ਤੁਹਾਨੂੰ ਯਕੀਨ ਨਹੀਂ ਆਉਣਾ। ਇਸ ਕਰਕੇ ਯਕੀਨ ਆਉਣ ਵਾਸਤੇ ਤੁਸੀਂ ਖੇਚਲ ਕਰੋ ਕਿ ਇਥੋਂ 30 ਮੀਲ ਦੇ ਉਤੇ ਇਕ ਮਹਾਤਮਾ ਰਹਿੰਦੇ ਨੇ ਤੇ ਉਹ ਸਵਾਹ ਪੀਂਦੇ ਨੇ ਘੋਲ ਕੇ, ਉਹਨਾਂ ਦੇ ਕੋਲ ਚਲੇ ਜਾਓ, ਉਹ ਤੁਹਾਡੇ ਪ੍ਰਸ਼ਨ ਦਾ ਜਵਾਬ ਦੇਣਗੇ। ਉਸੇ ਤਰ੍ਹਾਂ ਕੀਤਾ ਗਿਆ ਉਥੇ ਜਾ ਕੇ ਮਹਾਂਪੁਰਸ਼ਾਂ ਨੂੰ ਨਮਸ਼ਕਾਰ ਕਰੀ। ਉਸ ਤੋਂ ਬਾਅਦ ਪੁੱਛਿਆ, ਤਾਂ ਆਪ ਨੇ ਫੁਰਮਾਇਆ ਕਿ ਮੈਂ ਦੱਸ ਤਾਂ ਦਿੰਦਾ ਹਾਂ ਪਰ ਤੈਨੂੰ ਯਕੀਨ ਨਹੀਂ ਆਉਣਾ ਇਥੋਂ ਕੁਝ ਮੀਲਾਂ ਦੇ ਫਾਸਲੇ ਤੇ ਇਕ ਹੋਰ ਮਹਾਤਮਾ ਨੇ, ਉਹ ਅੰਗਿਆਰ ਖਾਂਦੇ ਨੇ, ਉਹ ਤੇਰੇ ਪ੍ਰਸ਼ਨ ਦਾ ਜਵਾਬ ਦੇਣਗੇ। ਉਥੇ ਚਲਿਆ ਗਿਆ ਤਾਂ ਉਹ ਮਹਾਤਮਾ ਕਹਿਣ ਲੱਗੇ ਕਿ ਪ੍ਰਸ਼ਨ ਦਾ ਜਵਾਬ ਤਾਂ ਅਸੀਂ ਦੇ ਸਕਦੇ ਹਾਂ, ਹੋ ਸਕਦਾ ਹੈ ਤੈਨੂੰ ਵਿਸ਼ਵਾਸ ਨਾ ਆਏ। ਤੇਰਾ ਜਵਾਬ ਇਕ ਬੱਚੇ ਨੇ ਦੇਣਾ ਹੈ, ਉਹਨੇ ਕੱਲ੍ਹ ਨੂੰ ਜਨਮ ਲੈਣੈ ਫਲਾਣੇ ਪਿੰਡ ਦੇ ਅੰਦਰ ਤੇ ਕੁਝ ਘੜੀਆਂ ਉਸਨੇ ਜਿਊਣੈ। ਤੇਰਾ ਜਵਾਬ ਦੇਣ ਵਾਸਤੇ ਆਉਂਦਾ ਹੈ ਬਾਰ-ਬਾਰ ਸੰਸਾਰ ਤੇ, ਅਤੇ ਮਰ ਜਾਂਦਾ ਹੈ ਕਿਉਂਕਿ ਤੂੰ ਉਸ ਤੋਂ ਪੁਛਣ ਨਹੀਂ ਜਾ ਰਿਹਾ। ਅਤਾ-ਪਤਾ ਲੈ ਲਿਆ, ਜਾ ਕੇ ਇੰਤਜ਼ਾਰ ਕੀਤਾ ਬੱਚਾ ਪੈਦਾ ਹੋਇਆ, ਬਿਕਰਮਾਜੀਤ ਕੋਲ ਲਿਆਂਦਾ ਤਾਂ ਇਸ ਨੇ ਸਵਾਲ ਕਰਿਆ, ਬੱਚਾ ਖਿੜ-ਖੜਾ ਕੇ ਹੱਸਿਆ, ਕਹਿਣ ਲੱਗਿਆ, "ਰਾਜਨ! ਚੰਗਾ ਹੋਇਆ ਤੂੰ ਆ ਗਿਆ।" ਤੂੰ ਮੈਂ ਤੇ ਅੰਗਿਆਰ ਖਾਣ ਵਾਲਾ ਤੇ ਸਵਾਹ ਘੋਲ ਕੇ ਪੀਣ ਵਾਲਾ ਸਾਧੂ, ਆਪਾਂ ਚਾਰੇ ਤਪ ਕਰ ਰਹੇ ਸੀ। ਕਿੰਨੇ ਜਨਮ ਲੰਘ ਗਏ ਤੇ ਆਪਣੀ ਭਗਤੀ ਤੇ ਤਪ ਤੇ ਪ੍ਰਸੰਨ ਹੋ ਕੇ ਵਿਸ਼ਨੂੰ ਭਗਵਾਨ ਨੇ ਕਸਵੱਟੀ ਲਾ ਕੇ ਪਰਖਣਾ ਚਾਹਿਆ ਕਿ ਖਰਾ ਕਿਹੜਾ ਹੈ ਤੇ ਖੋਟਾ ਕਿਹੜਾ ਹੈ? ਪਹਿਲਾਂ ਉਹ ਮਹਾਤਮਾ ਕੋਲ ਆਏ। ਦੋ ਰੋਟੀਆਂ ਆਪਾਂ ਨੂੰ ਲੜਕੀ ਲਿਆ ਕੇ ਦਿੰਦੀ ਹੁੰਦੀ ਸੀ। ਉਹ ਲੜਕੀ ਉਹ ਹੀ ਸੀ ਜੋ ਵਜ਼ੀਰ ਦੀ ਲੜਕੀ ਹੈ ਅੱਜ ਕਲ੍ਹ। ਇਹ ਆਪਾਂ ਲਈ 8 ਰੋਟੀਆਂ ਲਿਆਉਂਦੀ ਸੀ, ਆਪਾਂ ਦੋ-ਦੋ ਵੰਡ ਲੈਂਦੇ ਸੀ। ਭਗਵਾਨ ਅਤਿਥੀ ਦੇ ਰੂਪ ਵਿਚ ਆਪਣੇ ਕੋਲ ਆ ਗਏ ਤੇ ਇਹਨਾਂ ਨੇ ਪਹਿਲੇ ਮਹਾਤਮਾ ਨੂੰ ਕਿਹਾ ਕਿ ਮੈਂ ਬੜਾ ਭੁੱਖਾਂ ਹਾਂ, ਮੈਨੂੰ ਪ੍ਰਸ਼ਾਦਾ ਦਿਓ। ਉਹਨੇ ਅੱਧੀ ਰੋਟੀ ਦੇ ਦਿਤੀ, ਫੇਰ ਅੱਧੀ ਦੇ ਦਿੱਤੀ, ਫੇਰ ਅੱਧੀ ਦੇ ਦਿੱਤੀ, ਜਦੋਂ ਬਾਕੀ ਦੀ ਅੱਧੀ ਮੰਗੀ, ਉਹ ਕਹਿੰਦਾ ਕਿਉਂ ਮੈਂ ਸਵਾਹ ਘੋਲ ਕੇ ਪੀਵਾਂਗਾ? ਕਹਿੰਦੇ ਉਹਨਾਂ ਨੇ ਕਿਹਾ, 'ਤਥਾ-ਅਸਤੂ।' ਅੱਗੇ ਦੂਸਰੇ ਮਹਾਤਮਾ ਨੂੰ ਪੁਛਿਆ, ਉਸ ਨੇ ਵੀ ਇਸੇ ਤਰ੍ਹਾਂ ਕਰਿਆ ਤੇ ਉਸਨੇ ਕਿਹਾ, ਕੀ ਮੈਂ ਅੰਗਿਆਰ ਖਾਊਂ- ਪਿਛਲੀ ਅੱਧੀ ਦੇ ਕੇ? ਕਹਿੰਦੇ, 'ਤਥਾ ਅਸਤੂ'। ਮੇਰੇ ਕੋਲ ਆਏ, ਮੈਂ ਵੀ ਇਸੇ ਤਰ੍ਹਾਂ ਕੀਤਾ। ਮੈਂ ਅੱਧੀ ਰੋਟੀ ਆਪਣੇ ਵਾਸਤੇ ਰੱਖੀ, ਜਦੋਂ ਉਹ ਵੀ ਉਸਨੇ ਮੰਗੀ ਤਾਂ ਮੈਂ ਕਿਹਾ ਕਿ ਕੀ ਮੈਂ ਭੁੱਖਾ ਮਰਾਂਗਾ? ਕਹਿੰਦੇ, 'ਤਥਾ-ਅਸਤੂ।' ਤੇਰੇ ਕੋਲ ਆਏ, ਤੂੰ ਦੋਵੇਂ ਪ੍ਰਸ਼ਾਦੇ ਦੇ ਦਿਤੇ ਤੇ ਨਿਮਰਤਾ ਦੇ ਨਾਲ ਸੇਵਾ ਕਰੀ, ਬੇਨਤੀ ਕਰੀ ਕਿ ਮਹਾਰਾਜ! ਜੇ ਹੁਕਮ ਹੋਵੇ ਤਾਂ ਮੈਂ ਹੋਰ ਲੈ ਆਵਾਂ? ਉਹ ਪ੍ਰਸੰਨ ਹੋਏ ਤੇ ਉਹਨਾਂ ਨੇ ਆਪਣਾ ਰੂਪ ਦਿਖਾਇਆ ਤੇ ਉਹ ਦੋ ਪ੍ਰਸ਼ਾਦਿਆਂ ਦਾ ਬਦਲਾ ਤੈਨੂੰ ਇਹ ਐਡਾ ਵੱਡਾ ਰਾਜ ਮਿਲ ਗਿਆ ਭਾਰਤ ਵਰਸ਼ ਦਾ ਅਤਿਥੀ ਸੇਵਾ ਦੇ ਬਦਲੇ। ਜਦੋਂ ਸਾਨੂੰ ਪਤਾ ਲਗਿਆ ਕਿ ਇਹ ਤਾਂ ਵਿਸ਼ਨੂੰ ਭਗਵਾਨ ਨੇ ਤਾਂ ਅਸੀਂ ਬੇਨਤੀ ਕੀਤੀ, ਹੇ ਭਗਵਾਨ, ਅਸਾਡੀ ਕਲਿਆਣ ਕਦੋਂ ਹੋਵੇਗੀ? ਭਗਵਾਨ ਨੇ ਕਿਹਾ ਤੇ ਤੁਹਾਡਾ ਸਰਾਪ ਉਸ ਦਿਨ ਖਤਮ ਹੋਏਗਾ ਜਿਸ ਦਿਨ ਮੈਂ ਬਿਕਰਮਜੀਤ ਨੂੰ ਪ੍ਰੇਰਾਂਗਾ ਤੇ ਇਹ ਪੁਛੇਗਾ ਕਿ ਮੈਂ ਕਿਹੜਾ ਪੁੰਨ ਕੀਤਾ ਹੈ ਜਿਸ ਦੇ ਕਰਕੇ ਮੈਨੂੰ ਐਡਾ ਰਾਜ ਪ੍ਰਾਪਤ ਹੋਇਆ। ਉਸ ਵੇਲੇ ਤੇਰੇ ਕੋਲੋਂ ਪੁਛੇਗਾ - ਜਨਮ ਸਮੇਂ। ਉਸ ਦਿਨ ਫੇਰ ਤੁਹਾਡੇ ਸਾਰਿਆਂ ਦੇ ਸਰੀਰ ਛੁੱਟ ਕੇ ਬੇਕੁੰਠ ਧਾਮ 'ਚ ਜਾਓਂਗੇ। ਸੋ ਕਹਿਣ ਲੱਗੇ ਰਾਜਨ ਸਿਰਫ ਦੋ ਪ੍ਰਸ਼ਾਦੇ ਛਕਾਉਣ ਦਾ ਫਲ ਤੈਨੂੰ ਐਡਾ ਰਾਜ ਪ੍ਰਾਪਤ ਹੋਇਆ ਹੈ-

ਸੋ ਭਾਈ ਗੁਰਦਾਸ ਜੀ ਕਹਿੰਦੇ ਨੇ -

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਬਿਕਰਮਾਜੀਤ ਨੂੰ ਤਾਂ ਰਾਜ ਮਿਲ ਗਿਆ। ਪਰ ਜਿਹੜਾ ਗੁਰਸਿਖ ਨੂੰ ਪ੍ਰਸ਼ਾਦਾ ਛਕਾ ਦਿੰਦਾ ਹੈ - ਬ੍ਰਹਮਗਿਆਨੀ ਮਹਾਂਪੁਰਸ਼ ਨੂੰ, ਕਹਿੰਦੇ ਉਹਦਾ ਲੇਖਾ ਹੀ ਨਹੀਂ ਹੈ ਕਿੰਨਾ ਪੁੰਨ ਬਣ ਜਾਂਦਾ ਹੈ -

***ਧਰਤੀ ਦੇਇ ਫਲਾਇ ਜੋਈ ਫਲ ਪਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ 'ਚ ਕੋਈ ਬੀਜ ਪਾ ਲਓ, ਉਹ ਫਲ ਲਿਆ ਹੀ ਦਿੰਦੀ ਹੈ। ਕੋਈ ਬੀਜ, ਬੀਜ ਲਓ, ਗੁਠਲੀ ਬੀਜ ਦਿਓ, ਅੰਬ ਆ ਹੀ ਜਾਵੇਗਾ। ਕਣਕ ਦਾ ਦਾਣਾ ਬੀਜ ਦਿਓ, ਕਣਕ ਆ ਹੀ ਜਾਏਗੀ।

***ਗੁਰ ਸਿਖ ਮੁਖਿ ਸਮਾਇ ਸਭ ਫਲ ਲਾਇਆ।***
***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।***

***ਭਾਈ ਗੁਰਦਾਸ ਜੀ ਦੀ ਵਾਰ 14/20***

ਜਿਹੜਾ ਬੀਜਦਾ ਹੀ ਨਹੀਂ, ਉਹ ਖਾਏਗਾ ਕੀ? ਦੇਖੋ ਨਾ ਤੁਸੀਂ ਸੋਚ ਕੇ? ਮੈਂ ਤਾਂ ਕਹਿ ਰਿਹਾ ਹਾਂ ਭਾਈ ਬੀਜ ਲਓ ਜੇ ਬੀਜ ਹੁੰਦੈ ਕਿਸੇ ਤੇ। ਮਹਾਰਾਜ ਜੀ ਕਹਿੰਦੇ ਮਿਲਣਾ ਨਹੀਂ ਬੀਜੇ ਬਿਨਾ, ਪੜ੍ਹੋ ਪਿਆਰ ਨਾਲ -

***ਧਾਰਨਾ - ਕਿਥੋਂ ਭਾਲਦੈਂ ਤੂੰ ਦਾਖ ਬਿਜੌਰੀਆਂ,***
***ਕਿੱਕਰਾਂ ਦੇ ਬੀਜ ਬੀਜ ਕੇ -2, 2.***
***ਮੇਰੇ ਪਿਆਰੇ, ਕਿੱਕਰਾਂ ਦੇ ਬੀਜ ਬੀਜ ਕੇ -2, 2.***
***ਕਿਥੋਂ ਭਾਲਦੈਂ ਤੂੰ ਦਾਖ ਬਿਜੌਰੀਆਂ ... -2.***

***ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥ ਪੰਨਾ - 1379***

ਕਿੱਕਰਾਂ ਦੇ ਬੀਜ ਬੀਜੋਗੇ ਤਾਂ ਕੰਡਿਆਂ ਵਾਲੀਆਂ ਕਿੱਕਰਾਂ ਹੀ ਜੰਮਣਗੀਆਂ। ਫੇਰ ਕਿਥੋਂ ਭਾਲਦਾ ਹੈਂ - ਦਾਖ ਬਿਜੌਰੀਆਂ? ਕਿਉਂਕਿ ਇਹ ਗੱਲ ਬੰਦੇ ਦੇ ਅਜੇ ਤੱਕ ਸਮਝ 'ਚ ਨਹੀਂ ਆਈ ਸੋ ਮਹਾਰਾਜ ਕਹਿੰਦੇ -

***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।***

***ਭਾਈ ਗੁਰਦਾਸ ਜੀ ਦੀ ਵਾਰ 14/20***

ਜਦ ਬੀਜਣਾ ਹੀ ਨਹੀਂ ਤਾਂ ਖਾਏਂਗਾ ਕਿਥੋਂ?

ਇਕ ਵਾਰੀ ਅਕਬਰ ਨੇ ਬੀਰਬਲ ਨੂੰ ਕਿਹਾ, ਚਾਰ ਬੰਦੇ ਲਿਆ ਕੇ ਮੈਨੂੰ ਦੱਸ। ਇਕ ਤਾਂ ਉਹ ਹੋਵੇ ਜਿਹੜਾ ਤਿੰਨ ਜਨਮ ਦਾ ਕੰਗਾਲ, ਇਕ ਉਹ ਹੋਵੇ ਜਿਹੜਾ ਤਿੰਨ ਜਨਮ ਦਾ ਅਮੀਰ, ਇਕ ਉਹ ਹੋਵੇ ਜਿਹੜਾ ਹੁਣ ਸੁਖੀ ਅਗੇ ਦੁਖੀ, ਇਕ ਉਹ ਹੋਵੇ ਜਿਹੜਾ ਹੁਣ ਦੁਖੀ ਅਗੇ ਸੁਖੀ। ਹਫਤੇ ਦੀ ਮੋਹਲਤ ਲੈ ਲਈ, ਚਾਰੇ ਬੰਦੇ ਲਿਆ ਕੇ ਖੜ੍ਹੇ ਕਰ ਦਿੱਤੇ। ਕਹਿੰਦਾ ਮੈਂ ਕਿਵੇਂ ਜਾਣਾ ਕਿ ਤੂੰ ਲੈ ਆਇਆ। ਕਹਿੰਦਾ ਮਹਾਰਾਜ! ਆਹ ਇਕ ਅਮੀਰ ਆਦਮੀ ਸੇਠ ਹੈ। ਇਸ ਨੇ ਛੇਤਰ ਲਵਾਏ ਹੋਏ ਨੇ, ਲੰਗਰ ਚਲ ਰਹੇ ਨੇ, ਭੁੱਖਾ ਆ ਕੇ ਪ੍ਰਸ਼ਾਦਾ ਛਕਦਾ ਹੈ, ਲੋੜ ਵੰਦ ਨੂੰ ਕੱਪੜਾ ਮਿਲਦਾ ਹੈ, ਬੀਮਾਰ ਨੂੰ ਦਵਾਈ ਮਿਲਦੀ ਹੈ ਤੇ ਬੇਅੰਤ ਧਨੀ ਹੈ। ਪਹਿਲਾਂ ਬੀਜਿਆ ਹੋਇਆ ਹੁਣ ਖਾ ਰਿਹਾ ਹੈ, ਹੁਣ ਜਿਹੜਾ ਬੀਜ ਰਿਹਾ ਹੈ ਉਹ ਅਗਲੇ ਜਨਮ 'ਚ ਖਾਏਗਾ ਸੋ ਤਿੰਨ ਜਨਮ ਦਾ ਇਹ ਧਨੀ ਪੁਰਸ਼ ਹੈ। ਆਹ ਮਹਾਰਾਜ! ਕੰਗਾਲ ਹੈ ਗਰੀਬੀ ਦਾ ਮਾਰਿਆ ਹੋਇਆ। ਪਹਿਲਾਂ ਕੁਝ ਦਾਨ ਨਹੀਂ ਕਰ ਸਕਿਆ, ਹੁਣ ਇਸ ਨੂੰ ਮਿਲਿਆ ਕੁਝ ਨਹੀਂ ਹੈ, ਹੁਣ ਇਹ ਬੀਜ ਨਹੀਂ ਰਿਹਾ, ਅਗਾਹਾਂ ਜਾ ਕੇ ਫੇਰ ਭੁੱਖਾ ਮਰੇਗਾ। ਆਹ, ਇਕ ਵੇਸ਼ਵਾ ਹੈ, ਜਿਹੜੀ ਆਪਣੇ ਸਰੀਰ ਨੂੰ ਵੇਚਦੀ ਹੈ, ਹੁਸਨ ਨੂੰ ਵੇਚਦੀ ਹੈ, ਨੱਚਦੀ ਹੈ, ਗਾਉਂਦੀ ਹੈ ਅਤੇ ਬੇਅੰਤ ਧਨ ਕਮਾ ਰਹੀ ਹੈ ਪਰ ਨਤੀਜਾ ਇਹ ਹੈ ਕਿ ਹੁਣ ਪੈਸੇ ਦਾ ਸੁਖ ਭਾਲਦੀ ਹੈ, ਫੇਰ ਅਗਲੇ ਜਨਮ ਵਿਚ ਇਸ ਨੂੰ ਨਰਕ ਸਹਿਣੇ ਪੈਣੇ ਨੇ। ਕੁਸ਼ਟੀ ਸਰੀਰ ਮਿਲੇਗਾ, ਬੇਰੰਗ ਸਰੀਰ ਹੋਏਗਾ, ਨਕਸ਼ ਬਿਲਕੁਲ ਗੰਦੇ ਹੋਣਗੇ, ਦੁੱਖਾਂ ਦੀ ਭਰੀ ਹੋਈ, ਜਮਾਂਦਰੂ ਦੁਖਾਂ ਦਾ ਭਰਿਆ ਹੋਇਆ ਸਰੀਰ ਹੋਏਗਾ ਤੇ ਤ੍ਰਿਸਕਾਰ ਹੋਏਗਾ ਸਮਾਜ ਦੇ ਅੰਦਰ। ਸੋ ਇਹ ਦੁਖੀ ਹੋਏਗੀ ਅਗਲੇ ਜਨਮ ਵਿਚ। ਚੌਥਾ ਬੰਦਾ ਮਹਾਰਾਜ ਜੀ ਇਹ ਤਪੀ ਹੈ, ਧੂਣੀਆਂ ਤਾਪ ਰਿਹਾ ਹੈ, ਜਲ ਧਾਰੇ ਕਰ ਰਿਹਾ ਹੈ। ਤਪ ਦਾ ਫਲ ਰਾਜ ਹੋਇਆ ਕਰਦਾ ਹੈ।

***ਤਪੋਂ ਰਾਜ ਰਾਜੋਂ ਨਰਕ।***

ਜੇ ਰਾਜਾ ਧਰਮੀ ਨਾ ਰਹੇ, ਫੇਰ ਨਰਕਾਂ 'ਚ ਜਾਇਆ ਕਰਦਾ ਹੈ। ਸੋ ਮਹਾਰਾਜ ਇਹ ਹੁਣ ਤਪ ਕਰਦਾ ਹੈ। ਕਿਉਂਕਿ ਇੱਛਾ ਨਾਲ ਕਰ ਰਿਹਾ ਹੈ ਇਸ ਕਰਕੇ ਇਹਦਾ ਫਲ ਇਸ ਨੂੰ ਰਾਜ ਮਿਲੇਗਾ। ਸੋ ਭਾਈ ਗੁਰਦਾਸ ਜੀ ਲਿਖਦੇ ਨੇ ਕਿ -

***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ ਕਿਵੇਂ ਜਮਾ ਦਏਗੀ, ਜੇ ਬੀਜਦਾ ਹੀ ਨਹੀਂ ਹੈ। ਦੁਖ ਬੀਜ ਕੇ ਹਜ਼ਾਰ ਦੁੱਖ ਮਿਲ ਜਾਂਦਾ ਹੈ। ਬੀਜ ਦਾ ਵੀ ਸਮਾਂ ਆਇਐ ਪਰ ਬੀਜ ਨਾ ਸਕਿਆ। ਸੋ ਇਸ ਤਰ੍ਹਾਂ ਦੇ ਨਾਲ -

***ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਚਾਹੇ ਪੈਸੇ ਦੀ ਸੇਵਾ ਕਰਦਾ ਹੈ, ਚਾਹੇ ਸਰੀਰਕ ਤੌਰ ਤੇ ਕਰਦਾ ਹੈ, ਚਾਹੇ ਵਿਦਿਆ ਪੜ੍ਹਾਉਂਦਾ ਹੈ, ਚਾਹੇ ਡਾਕਟਰੀ ਕਰਦਾ ਹੈ, ਇਹ ਸਾਰੀਆਂ ਸੇਵਾਵਾਂ ਨੇ। ਜੇ ਪੁਲਿਸ ਦਾ ਸਿਪਾਹੀ ਠੀਕ ਤਰੀਕੇ ਨਾਲ ਆਪਣੀ ਡਿਊਟੀ ਦੇਵੇ, ਬਹੁਤ ਵੱਡੀ ਸੇਵਾ ਹੈ, ਉਹਦੇ ਜਿੰਨੀ ਸੇਵਾ ਕਿਸੇ ਦੀ ਵੀ ਨਹੀਂ ਹੈ ਕਿਉਂਕਿ ਸਾਰੇ ਲੋਕ ਸੁਖ ਅਰਾਮ ਨਾਲ ਸੌਂ ਸਕਦੇ ਨੇ, ਕਿਸੇ ਨੂੰ ਕਿਸੇ ਦਾ ਡਰ ਨਹੀਂ ਰਹਿੰਦਾ ਤੇ ਉਹਦੀ ਸੇਵਾ ਦਾ ਫਲ ਬਹੁਤ ਵੱਡਾ ਹੋ ਜਾਂਦਾ ਹੈ। ਫੌਜ ਦਾ ਸਿਪਾਹੀ ਆਪਣੀ ਜਾਨ ਤਲੀ ਤੇ ਰੱਖ ਕੇ ਰੱਖਿਆ ਕਰ ਰਿਹਾ ਹੈ ਸਾਰੇ ਦੇਸ਼ ਦੀ। ਸੋ ਹਰ ਮੈਦਾਨ ਦੇ ਅੰਦਰ ਸੇਵਾ ਹੀ ਸੇਵਾ ਹੈ। ਕਹਿੰਦੇ ਸੇਵਾ ਦਾ ਫਲ ਮਿਲਦਾ ਹੈ ਕੋਈ ਵੀ ਕਰਕੇ ਦੇਖ ਲਓ। ਐਸੀਆਂ ਗੁਰੂ ਘਰ ਦੇ ਅੰਦਰ ਬੇਅੰਤ ਮਿਸਾਲਾਂ ਆਉਂਦੀਆਂ ਨੇ -

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।***

***ਭਾਈ ਗੁਰਦਾਸ ਜੀ ਦੀ ਵਾਰ 14/20***

ਗੁਰੂ ਪੰਜਵੇਂ ਪਾਤਿਸ਼ਾਹ ਮਹਾਰਾਜ ਜੀ ਦੇ ਘਰ ਬਹੁਤ ਦੇਰ ਤੱਕ ਔਲਾਦ ਨਾ ਹੋਈ। ਮਾਤਾ ਕਰਮੋ ਜੀ, ਪ੍ਰਿਥੀ ਚੰਦ ਦੇ ਘਰੋਂ ਸਨ, ਇਕ ਦਿਨ ਉਹਨਾਂ ਨੇ ਤਾਨ੍ਹਾਂ ਮਾਰਿਆ ਜਦੋਂ ਮਾਤਾ ਗੰਗਾ ਜੀ ਨੇ ਬਸਤਰ ਸੁੱਕਣੇ ਪਾਏ ਹੋਏ ਸੀ। ਗੋਲੀ ਕਹਿਣ ਲੱਗੀ ਕਿ ਦੇਖੋ ਇਹਨਾਂ ਦੇ ਘਰ 'ਚ ਕਿੰਨੇ ਬਸਤਰ ਆਉਂਦੇ ਨੇ। ਕਹਿੰਦੀ, "ਕੋਈ ਨਹੀਂ ਇਹ ਤਾਂ ਔਤਰੇ ਨੇ, ਸਭ ਕੁਝ ਸਾਡੇ ਕੋਲ ਹੀ ਆ ਜਾਣਾ ਹੈ, ਥੋੜ੍ਹੇ ਦਿਨਾਂ ਦਾ ਹੀ ਕੰਮ ਹੈ।" ਆਹ ਗੱਲ ਉਹਨਾਂ ਦੇ ਮਨ ਤੇ ਲੱਗੀ। ਮਹਾਰਾਜ ਕੋਲ ਉਹਨਾਂ ਨੇ ਬੇਨਤੀ ਕਰੀ ਕਿ ਪਾਤਸ਼ਾਹ! ਸਾਰੀ ਦੁਨੀਆਂ ਨੂੰ ਬਖਸ਼ਿਸ਼ਾਂ ਬਖਸ਼ਦੇ ਹੋ ਤੇ ਦਾਸੀ ਦੀ ਝੋਲੀ ਵਿਚ ਵੀ ਦਾਤ ਪਾ ਦਿਓ, ਪੁੱਤਰ ਦੀ। ਕਹਿਣ ਲੱਗੇ ਅਸੀਂ ਗੁਰੂ ਨਾਨਕ ਸਾਹਿਬ ਦੇ trustee ਹਾਂ, ਸ਼ਰਧਾ ਦੇ ਨਾਲ ਜਗਿਆਸੂ ਆਉਂਦੇ ਨੇ, ਉਹ ਜੋ ਮੰਗਦੇ ਹਨ ਉਹਨਾਂ ਨੂੰ ਦਿੱਤਾ ਜਾਂਦਾ ਹੈ ਪਰ ਇਹ ਆਪਣੇ ਘਰ ਲਈ ਤਾਂ ਨਹੀਂ ਨਾ ਅਸੂਲ ਵਰਤਿਆ ਜਾਂਦਾ ਕਿ ਘਰ ਹੀ ਭਰ ਲਈਏ ਆਪਣਾ। ਬਾਰ-ਬਾਰ ਬੇਨਤੀ ਕਰੀ। ਕਹਿਣ ਲੱਗੇ, "ਤੁਸੀਂ ਸੁਖਮਨੀ ਸਾਹਿਬ ਤਾਂ ਪੜ੍ਹਦੇ ਹੋ ਨਾ?"

ਕਹਿੰਦੇ, "ਹਾਂ ਮਹਾਰਾਜ।" ਕਹਿੰਦੇ, "ਸਾਧੂਆਂ ਦੀ ਜਿਥੇ ਮਹਿਮਾ ਲਿਖੀ ਹੋਈ ਹੈ ਉਥੇ ਆਪ ਨੇ ਪੜ੍ਹਿਆ ਹੋਏਗਾ -

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥*** ***ਪੰਨਾ - 266***

ਤੇ ਤੁਸੀਂ ਮਹਾਂਪੁਰਸ਼ਾਂ ਦੀ ਸੇਵਾ ਕਰੋ।" ਕਹਿਣ ਲੱਗੇ, "ਪਾਤਿਸ਼ਾਹ! ਮਹਾਂਪੁਰਸ਼ ਦੀ ਦੱਸ ਵੀ ਆਪ ਪਾਓ।" ਕਹਿੰਦੇ, "ਬਾਬਾ ਬੁੱਢਾ ਜੀ ਬ੍ਰਹਮਗਿਆਨੀ ਨੇ ਤੇ ਉਹਨਾਂ ਨੂੰ ਤੁਸੀਂ ਪ੍ਰਸੰਨ ਕਰੋ।" ਤਰੀਕਾ ਦੱਸ ਦਿਤਾ ਕਿ ਪ੍ਰਸ਼ਾਦਾ ਲੈ ਕੇ ਜਾਇਓ, ਪ੍ਰਸੰਨ ਕਰਿਓ। ਗੁਰਸਿਖ ਦੇ ਮੁਖ ਦੇ ਵਿਚ ਜੇ ਪ੍ਰਸ਼ਾਦਾ ਪੈ ਜਾਵੇ ਤੇ ਪ੍ਰਸੰਨ ਹੋ ਜਾਵੇ, ਕਹਿੰਦੇ ਐਨੀਆਂ ਦਾਤਾਂ ਦੇ ਦਿੰਦਾ ਹੈ ਜਿਹੜੀਆਂ ਲਿਖੀਆਂ ਨਹੀਂ ਜਾਂਦੀਆਂ।

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।***
***ਭਾਈ ਗੁਰਦਾਸ ਜੀ ਦੀ ਵਾਰ 14/20***

ਬੇਅੰਤ ਦਾਤਾਂ ਦੇ ਦਿੰਦਾ ਹੈ। ਸੋ ਮਾਤਾ ਜੀ, ਪਹਿਲਾਂ ਸ਼ਾਨੋ-ਸ਼ੌਕਤ ਦੇ ਨਾਲ ਗਏ। ਵਰ ਦੀ ਥਾਂ ਤੇ ਸਰਾਪ ਲੈ ਲਿਆ। ਕਹਿੰਦੇ ਗੁਰੂ ਕਿਆਂ ਨੂੰ ਕਿਧਰੋਂ ਭਾਜੜਾਂ ਪੈ ਗਈਆਂ? ਮਾਤਾ ਜੀ ਨੇ ਪੁੱਤਰ ਵਾਸਤੇ ਬੇਨਤੀ ਕਰੀ। ਬਾਬਾ ਜੀ ਕਹਿਣ ਲੱਗੇ ਮਾਤਾ ਜੀ! ਅਸੀਂ ਤਾਂ ਗਰੀਬ ਸਿੱਖ ਹਾਂ। ਅਸੀਂ ਤਾਂ ਸਾਰਾ ਕੁਝ ਗੁਰੂ ਤੋਂ ਲੈਂਦੇ ਹਾਂ, ਗੁਰੂ ਸਮਰੱਥ ਨੇ। ਸਮੁੰਦਰ ਨੂੰ ਛੱਡ ਕੇ ਤੁਸੀਂ ਨਿਕੀ ਜਿਹੀ ਛੱਪੜੀ ਕੋਲ ਕਿਉਂ ਆਏ ਹੋ? ਜਾਉ, ਉਥੋਂ ਹੀ ਮਿਲੇਗਾ ਸਭ ਕੁਝ। ਉਦਾਸ ਹੋ ਕੇ ਵਾਪਸ ਆ ਗਏ। ਮਹਾਰਾਜ ਕਹਿੰਦੇ ਕਿਵੇਂ ਗਏ ਸੀ? ਕਹਿੰਦੇ ਐਂ ਗਏ ਸੀ ਅਸੀਂ, ਰੱਥ ਲੈ ਕੇ ਗਏ ਸੀ, ਗੱਡੀਆਂ ਲੈ ਗਏ ਸੀ। ਕਹਿੰਦੇ ਸੰਤਾਂ ਕੋਲ ਇਉਂ ਜਾਈਦਾ ਹੈ? ਸੰਤਾਂ ਕੋਲ ਜਾਣਾ ਤਾਂ ਨਿਮਰਤਾ ਨਾਲ ਜਾਓ।

***ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥***
***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥***
***ਪੰਨਾ - 1370***

ਸੰਤ ਨੂੰ ਮਿਲਣਾ ਹੈ ਤਾਂ ਘਰੋਂ ਸ਼ਰਧਾ ਦੇ ਨਾਲ ਚਲੋ, ਜਲੂਸ ਕੱਢ ਕੇ ਨਾ ਲੈ ਜਾਓ; ਫੇਰ ਸੰਤ ਚੁਪ ਰਹਿੰਦੇ ਨੇ। ਜਿਹੜੀ ਆਪ ਨੇ ਗੱਲ ਪੁਛਣੀ ਹੈ ਉਹ ਵੀ ਨਹੀਂ ਪੁੱਛ ਸਕਦਾ। ਤੁਸੀਂ ਨਿਮਰਤਾ ਦੇ ਨਾਲ ਜਾਣਾ ਸੀ। "ਪਾਤਿਸ਼ਾਹ! ਜੁਗਤੀ ਦੱਸੋ।" ਕਹਿੰਦੇ, "ਆਪਣੇ ਹੱਥਾਂ ਦੇ ਨਾਲ ਹੁਣ ਕਣਕ ਤੇ ਛੋਲੇ ਚੁਣ ਲਓ, ਕੋਈ ਚੀਜ਼ ਨਾ ਉਸ ਵਿਚ ਰਹਿ ਜਾਵੇ। ਅੰਮ੍ਰਿਤ ਵੇਲੇ ਉਠ ਕੇ ਜਪੁਜੀ ਸਾਹਿਬ ਦਾ ਪਾਠ ਕਰਿਓ, ਇਸ਼ਨਾਨ ਕਰਨ ਤੋਂ ਬਾਅਦ, ਨਾਲੇ ਚੱਕੀ ਦੇ ਵਿਚ ਆਟਾ ਪੀਸਿਓ ਆਪਣੇ ਹੱਥਾਂ ਦੇ ਨਾਲ, ਆਪ ਦੁੱਧ ਰਿੜਕਿਓ, ਮੱਖਣ ਕੱਢਿਓ, ਲੱਸੀ ਤੇ ਦਹੀਂ, ਪਿਆਜ ਤੇ ਮਿੱਸੇ ਪ੍ਰਸ਼ਾਦੇ ਬਹੁਤ ਸੋਹਣੇ ਘਿਓ ਨਾਲ ਚੋਪੜ ਕੇ, ਸਿਰ ਦੇ ਉਪਰ ਲੱਸੀ ਦਾ ਝੱਕਰਾ ਰੱਖ ਕੇ ਤੇ ਉਤੇ ਪ੍ਰਸ਼ਾਦੇ ਰੱਖ ਕੇ ਤੁਸੀਂ ਇਥੋਂ ਹੀ ਨੰਗੇ ਪੈਰੀਂ ਤੁਰਿਓ। ਇਕ ਕਦਮ ਦਾ ਇਕ ਅਸ਼ੁਮੇਧ ਜਗ ਦਾ ਫਲ ਤੁਹਾਨੂੰ ਪ੍ਰਾਪਤ ਹੋਏਗਾ। ਸੋ ਜਦੋਂ ਤੁਸੀਂ ਇਸ ਤਰ੍ਹਾਂ ਨਿਮਰਤਾ ਨਾਲ ਜਾਓਂਗੇ ਫੇਰ ਸਾਧੂ ਪ੍ਰਸੰਨ ਹੋ ਜਾਂਦੇ ਨੇ। ਪ੍ਰਸੰਨ ਹੋਇਆਂ ਉਹਨਾਂ ਦਾ ਜੋ ਬਚਨ ਹੁੰਦਾ ਹੈ, ਬਚਨ ਆਪਣੇ ਆਪ ਹੀ ਕਰ ਦਿੰਦੇ ਨੇ।" ਸੋ ਦੂਸਰੇ ਦਿਨ ਇਸ ਤਰ੍ਹਾਂ ਕੀਤਾ। ਆਪ ਜਾਂਦੇ ਨੇ - ਨੰਗੇ ਪੈਰੀਂ ਸ਼ਰਧਾ ਦੇ ਨਾਲ ਬੜੇ ਪਿਆਰ ਦੇ ਨਾਲ। ਪਿਆਰ ਦੀ ਬੜੀ ਖਿੱਚ ਪਈ, ਭੁੱਖ ਲੱਗ ਗਈ ਬਾਬਾ ਜੀ ਨੂੰ, ਅੰਮ੍ਰਿਤਸਰ ਸ਼ਹਿਰ ਵੱਲ ਨੂੰ ਦੇਖ ਰਹੇ ਨੇ। ਦੂਰੋਂ ਦੇਖਿਆ ਕਿ ਮਾਤਾ ਜੀ ਆ ਰਹੇ ਨੇ। ਸੇਵਾਦਾਰ ਨੇ ਦੱਸਿਆ ਕਿ ਮਾਤਾ ਜੀ ਆ ਰਹੇ ਨੇ। ਬਾਬਾ ਜੀ ਅੱਗੇ ਵਧੇ, ਆ ਕੇ ਸਿਰ ਤੋਂ ਝੱਕਰਾ ਚੁਕ ਲਿਆ। ਮਾਤਾ! ਪੁੱਤਰਾਂ ਵਾਸਤੇ ਐਨਾ ਪਿਆਰ; ਤੇ ਮੈਨੂੰ ਬਹੁਤ ਭੁੱਖ ਲੱਗੀ ਹੋਈ ਹੈ, ਮਾਤਾ! ਤੁਸੀਂ ਤਾਂ ਬਹੁਤ ਵੱਡੀ ਕ੍ਰਿਪਾ ਕਰੀ। ਨਿਮਰਤਾ ਦੇ ਵਾਕ ਕਹਿੰਦੇ ਤੁਰੇ ਆਉਂਦੇ ਨੇ। ਰਾਹ 'ਚ ਬੈਠ ਗਏ, ਝੱਕਰਾ ਰੱਖ ਲਿਆ, ਪੌਣਾ ਖੋਲ੍ਹ ਕੇ ਮਾਤਾ ਜੀ ਨੇ ਪ੍ਰਸ਼ਾਦੇ ਹੱਥ ਤੇ ਰੱਖ ਦਿੱਤੇ ਤੇ ਵੱਡਾ ਸਾਰਾ ਪਿਆਜ ਦੇ ਦਿੱਤਾ। ਬਾਬਾ ਜੀ ਨੇ ਪਿਆਜ ਲਿਆ, ਲੈ ਕੇ ਗੋਡੇ ਤੇ ਰੱਖ ਕੇ ਜ਼ੋਰ ਨਾਲ ਮੁੱਕਾ ਮਾਰਿਆ। ਕਹਿੰਦੇ, ਮਾਤਾ! ਆਹ ਜਿਵੇਂ ਪਿਆਜ ਭੰਨਿਆ ਹੈ ਨਾ, ਐਂ ਵੱਡੇ ਵੱਡੇ ਆਕੀ, ਖਾਨ, ਮੁਗਲਾਂ ਦੇ ਸਿਰ ਭੰਨਣ ਵਾਲਾ ਸਾਹਿਬਜ਼ਾਦਾ ਹੋਏਗਾ। ਦੁਸ਼ਟਾਂ ਨੂੰ ਸਜ਼ਾ ਦੇਏਗਾ। ਮੀਰੀ ਤੇ ਪੀਰੀ ਦੇ ਸ਼ਸਤਰ ਪਹਿਨੇਗਾ। ਮੀਰਾਂ ਦੀ ਮੀਰੀ ਖਿੱਚ ਲਏਗਾ ਤੇ ਪੀਰਾਂ ਦੀ ਪੀਰੀ ਖਿੱਚ ਲਏਗਾ। ਐਡੇ ਪ੍ਰਤਾਪ ਵਾਲਾ ਹੋਏਗਾ, ਕੋਈ ਉਹਦੇ ਸਾਹਮਣੇ ਝਾਕ ਨਹੀਂ ਸਕੇਗਾ। ਕੋਈ ਉਹਦੇ ਉਤੇ ਹਾਵੀ ਨਹੀਂ ਹੋ ਸਕੇਗਾ। ਪੂਰਨ ਰਾਜਾ-ਜੋਗੀ ਹੋਏਗਾ, ਸੰਸਾਰ ਦਾ ਉਧਾਰ ਕਰੇਗਾ, ਬਚਨ ਦਾ ਬਲੀ ਹੋਏਗਾ। ਪ੍ਰਸ਼ਾਦਾ ਇਕ ਬੁਰਕੀ ਖਾ ਲੈਂਦੇ ਨੇ ਤੇ ਵਰ ਦਿੰਦੇ ਜਾ ਰਹੇ ਨੇ। ਮਾਤਾ ਜੀ ਬਹੁਤ ਪ੍ਰਸੰਨ ਹੋ ਕੇ ਆਏ। ਮਹਾਰਾਜ ਜੀ ਨੂੰ ਦੱਸਿਆ ਕਿ ਸੱਚੇ ਪਾਤਿਸ਼ਾਹ! ਅੱਜ ਤਾਂ ਗਿਣਤੀ-ਮਿਣਤੀ ਤੋਂ ਜ਼ਿਆਦਾ ਬਾਬਾ ਜੀ ਨੇ ਬਚਨ

ਕਰ ਦਿੱਤੇ ਹਨ।

***ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥***

***ਪੰਨਾ - 306***

ਸੰਤ ਮੁਖ ਤੋਂ ਜੋ ਗੱਲ ਕਹਿੰਦੇ ਨੇ, ਉਸੇ ਤਰ੍ਹਾਂ ਹੋਇਆ ਕਰਦੇ ਨੇ। ਜੋ ਉਸ ਨੂੰ ਬਦਲਾਉਂਦਾ ਹੈ ਕਿ ਐਂ ਕਹਿ ਦਿਓ, ਉਹ ਬਚਨ ਨਹੀਂ ਹੈ; ਬਚਨ ਉਹੀ ਹੈ ਜਿਹੜਾ ਅਚਾਨਕ ਮੂੰਹ 'ਚੋਂ ਨਿਕਲੇ। ਬਹੁਤ ਬਚਨ ਹੋਏ। ਮਹਾਰਾਜ ਕਹਿੰਦੇ, ਫੇਰ ਨਿਮਰਤਾ ਨਾਲ ਜਾਣ ਨਾਲ ਪ੍ਰਸੰਨਤਾ ਆਉਂਦੀ ਹੈ।

***ਧਰਤੀ ਬੀਉ ਬੀਜਾਇ ਸਹਸ ਫਲਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ ਦੇ ਵਿਚ ਬੀਜ ਬੀਜ ਦਿਉ ਹਜ਼ਾਰ ਦਾਣਾ ਹੋ ਜਾਂਦਾ ਹੈ। ਪਰ ਗੁਰਸਿਖ ਦੇ ਮੁਖ 'ਚ ਜੇ ਦਾਣਾ ਚਲਿਆ ਜਾਵੇ, ਕਹਿੰਦੇ ਉਸ ਦਾ ਲੇਖ ਹੀ ਨਹੀਂ; ਨਾ ਹਜ਼ਾਰ, ਨਾ ਲੱਖ, ਕੁਝ ਵੀ ਨਹੀਂ ਕਹਿ ਸਕਦੇ।

***ਧਰਤੀ ਦੇਇ ਫਲਾਇ ਜੋਈ ਫਲ ਪਾਇਆ।***

***ਭਾਈ ਗੁਰਦਾਸ ਜੀ ਦੀ ਵਾਰ 14/20***

ਜਿਹੜਾ ਵੀ ਬੀਜ ਪਾ ਦਿਤਾ, ਧਰਤੀ 'ਚ ਫਲ ਜਾਣਾ ਹੈ-

***ਗੁਰ ਸਿਖ ਮੁਖਿ ਸਮਾਇ ਸਭ ਫਲ ਲਾਇਆ।***

***ਭਾਈ ਗੁਰਦਾਸ ਜੀ ਦੀ ਵਾਰ 14/20***

ਪਰ ਗੁਰਮੁਖ ਦੇ ਮੁਖ ਦੇ ਵਿਚ ਜਿਹੜੀ ਚੀਜ਼ ਸਮਾਅ ਜਾਂਦੀ ਹੈ, ਕਹਿੰਦੇ ਫਲਾਂ ਦੀ ਗਿਣਤੀ ਨਹੀਂ ਰਹਿੰਦੀ, ਸਾਰੇ ਫਲ ਮਿਲ ਜਾਂਦੇ ਹਨ।

***ਬੀਜੇ ਬਾਝੁ ਨਾ ਖਾਇ ਨ ਧਰਤਿ ਜਮਾਇਆ।***
***ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥***

***ਭਾਈ ਗੁਰਦਾਸ ਜੀ ਦੀ ਵਾਰ 14/20***

ਸੋ ਇਸ ਤਰ੍ਹਾਂ ਦੀਆਂ ਗੁਰੂ ਘਰ 'ਚ ਬੇਅੰਤ ਮਿਸਾਲਾਂ ਆਉਂਦੀਆਂ ਹਨ ਸੇਵਾ ਦੀਆਂ।

ਗੁਰੂ ਪੰਜਵੇਂ ਪਾਤਿਸ਼ਾਹ ਮਹਾਰਾਜ ਜੀ ਦੇ ਪਾਸ ਇਕ ਲਾਹੌਰ ਦਾ ਵਾਸੀ ਭਾਈ ਬੁੱਧੂ, ਜੋ ਆਵਿਆਂ (ਭੱਠਿਆਂ) ਦਾ ਕੰਮ ਕਰਿਆ ਕਰਦਾ ਸੀ, ਆਪ ਮਹਾਰਾਜ ਜੀ ਦੀ ਚਰਨ ਸ਼ਰਨ ਆਏ, ਬੇਨਤੀ ਕਰੀ ਕਿ ਪਾਤਸ਼ਾਹ! ਮੈਂ ਦਸਵੰਧ ਲੈ ਕੇ ਹਾਜ਼ਰ ਹੋਇਆ ਹਾਂ। ਗੁਰਸਿਖ ਦਾ ਫਰਜ਼ ਬਣਦਾ ਹੈ ਦਸਵੰਧ ਦੇਣਾ, ਜਿਹੜਾ ਦਸਵੰਧ ਨਹੀਂ ਦਿੰਦਾ, ਮਹਾਰਾਜ ਕਹਿੰਦੇ ਉਹ ਚੋਰੀ ਦਾ ਧਨ ਖਾਂਦਾ ਹੈ, ਗੁਰੂ ਦਾ ਧਾਨ ਖਾਂਦਾ ਹੈ ਤੇ ਉਹਦੀ ਕਮਾਈ 'ਚ ਬਰਕਤ ਨਹੀਂ ਹੋਇਆ ਕਰਦੀ। ਗਰੀਬ ਹੋਵੇ, ਅਮੀਰ ਹੋਵੇ, ਦਸਵੰਧ ਗੁਰੂ ਦਾ ਦੇਣਾ ਹੀ ਪੈਂਦਾ ਹੈ। ਨਹੀਂ ਤਾਂ ਤਿੰਨ ਹੋਰ ਭਰਾ ਨੇ, ਉਹ ਖਾ ਜਾਂਦੇ ਨੇ, ਉਹ ਕਹਿੰਦੇ ਜੇ ਸਾਡੇ ਵੱਡੇ ਭਰਾ ਨੂੰ ਨਹੀਂ ਦਿੰਦਾ ਫੇਰ ਅਸੀਂ ਜਬਰਦਸਤੀ ਕਰਕੇ ਨਾਲੇ ਤਾਂ ਦੁਖੀ ਕਰਦੇ ਹਾਂ, ਨਾਲੇ ਉਦੂੰ ਵੀ ਦੱਸ ਗੁਣਾਂ ਕਢਾਉਂਦੇ ਹਾਂ। ਇਕ ਤਾਂ ਹੈ ਬੀਮਾਰੀ - ਬੀਮਾਰੀ ਲੱਗ ਜਾਣੀ; ਲਈ ਜਾ ਦਵਾਈਆਂ, ਕਿਤੋਂ ਰਾਜ਼ੀ ਨਹੀਂ ਹੁੰਦਾ। ਦੂਸਰਾ ਹੈ ਮੁਕੱਦਮਾ - ਸਰਕਾਰ ਨਾਲ ਕੋਈ ਝਗੜਾ ਛਿੜ ਜਾਣਾ। ਤੀਸਰਾ ਹੋਇਆ ਕਰਦਾ ਹੈ ਕੁਦਰਤੀ ਆਫਤ (Natural calamity) ਕੋਈ ਆਫਤ ਆ ਜਾਣੀ, ਅੱਗ ਲੱਗ ਜਾਣੀ, ਹੋਰ ਕੋਈ ਆਫਤ ਆ ਜਾਣੀ। ਉਹ ਕਹਿੰਦੇ ਫੇਰ ਅਸੀਂ ਲੈਂਦੇ ਹਾਂ ਜਿਹੜਾ ਗੁਰੂ ਦਾ ਦਾਨ ਨਹੀਂ ਦਿੰਦਾ, ਗੁਰੂ ਦਾ ਹਿੱਸਾ ਨਹੀਂ ਦਿੰਦਾ। ਸੋ ਪਾਤਿਸ਼ਾਹ! ਮੈਂ ਗਰੀਬ ਹੋ ਗਿਆ ਪਰ ਗਰੀਬੀ ਦੇ ਵਿਚ, ਗਰੀਬੀ ਦਾਵੇ 'ਚ ਹੀ ਮੈਂ ਦਸਵੰਧ ਜੋ ਵੀ ਬਣਿਆ - ਥੋੜ੍ਹਾ-ਬਹੁਤ, ਮੈਂ ਆਪ ਜੀ ਦੀ ਚਰਨ ਸ਼ਰਨ ਲੈ ਕੇ ਆਇਆ ਹਾਂ। ਆਪ ਕ੍ਰਿਪਾ ਕਰੋ, ਅੰਗੀਕਾਰ ਕਰੋ ਤੇ ਨਾਲ ਹਜ਼ੂਰ ਮੇਰੀ ਬੇਨਤੀ ਹੈ ਕਿ ਮੇਰੇ ਸਿਰ ਤੇ ਐਨਾ ਕਰਜ਼ਾ ਹੋ ਗਿਆ ਹੈ ਜਿਹੜਾ ਮੇਰੀ ਤਾਕਤ ਤੋਂ ਬਾਹਰ ਹੈ ਹੁਣ ਮੋੜਨਾ। ਕ੍ਰਿਪਾ ਕਰੋ ਮੇਰੇ ਕੰਮ ਦੇ ਵਿਚ ਬਰਕਤ ਪਾਓ। ਮਹਾਰਾਜ ਕਹਿੰਦੇ, "ਭਾਈ ਬੁੱਧੂ! ਸੁਖਮਨੀ ਸਾਹਿਬ ਪੜ੍ਹਦਾ ਹੁੰਦੈਂ?" ਕਹਿੰਦਾ, "ਹਾਂ ਮਹਾਰਾਜ।" ਵਿਚਾਰਦਾ ਵੀ ਹੁੰਦੈਂ?" ਕਹਿੰਦਾ, "ਵਿਚਾਰਦਾ ਵੀ ਹਾਂ ਮਹਾਰਾਜ! ਅਰਥ ਸਮਝ ਕੇ ਪੜ੍ਹਦਾ ਹਾਂ।" "ਜੇ ਵਿਚਾਰਦਾ ਹੈਂ ਤਾਂ ਫਿਰ ਤੂੰ ਇਹ ਗੱਲ ਨਹੀਂ ਸੀ ਕਹਿਣੀ ਕਿਉਂਕਿ ਅਸੀਂ ਤਾਂ ਸਪਸ਼ਟ ਤੌਰ ਤੇ ਇਹ ਫੁਰਮਾ ਦਿੱਤਾ ਹੈ -

***ਧਾਰਨਾ - ਜੇ ਤੂੰ ਚਾਰ ਪਦਾਰਥ ਲੈਣੇ,***
***ਸੇਵਾ ਕਰ ਲੈ ਸਾਧੂਆਂ ਦੀ -2, 2.***
***ਮੇਰੇ ਪਿਆਰੇ, ਸੇਵਾ ਕਰ ਲੈ ਸਾਧੂਆਂ ਦੀ -2, 2.***
***ਜੇ ਤੈਂ ਚਾਰ ਪਦਾਰਥ ਲੈਣੇ, .......... -2.***

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥ ਪੰਨਾ - 266***

ਭਾਈ ਬੁੱਧੂ! ਗੁਰੂ ਦੀਆਂ ਸੰਗਤਾਂ ਤਨੋ-ਮਨੋ ਗੁਰੂ ਦਾ ਹੁਕਮ ਕਮਾਉਂਦੀਆਂ ਨੇ, ਗੁਰਸਿਖ ਅੰਮ੍ਰਿਤ ਵੇਲੇ ਜਾਗਦੈ, ਜਦ ਸੰਸਾਰ ਸੁੱਤਾ ਪਿਆ ਹੁੰਦਾ ਹੈ।"

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ***
***ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***

***ਪੰਨਾ - 305***

ਸੋ ਸਾਰੇ ਗੁਰਸਿਖ, ਜਿੰਨੇ ਤੈਨੂੰ ਨਜ਼ਰ ਆਉਂਦੇ ਨੇ, ਬੰਦਗੀ ਕਰਦੇ ਨੇ, ਗੁਰੂ ਨਾਲ ਪਿਆਰ ਕਰਦੇ ਨੇ ਭਾਈ! ਇਹ ਸਾਰੇ ਸਾਧੂ ਨੇ, ਸਿੱਖ ਕਹੋ, ਸਾਧੂ ਕਹੋ, ਸੰਤ ਕਹੋ, ਇਕ ਦਰਜਾ ਹੋਇਆ ਕਰਦਾ ਹੈ ਉਹਨਾਂ ਪੁਰਸ਼ਾਂ ਦਾ ਜਿਹੜੇ ਸਾਧਨਾ ਸੰਪੰਨ ਹੁੰਦੇ ਨੇ, ਐਵੇਂ ਗੱਲਾਂ ਨਹੀਂ ਮਾਰਦੇ। ਸਾਧਨਾ ਕਰਕੇ ਆਪਣੇ ਅਨੁਭਵ ਤੋਂ ਗੱਲ ਪਰਖ ਕੇ ਫੇਰ ਬੋਲਦੇ ਨੇ, ਨਹੀਂ

ਤਾਂ ਬੋਲਿਆ ਨਹੀਂ ਕਰਦੇ। ਸੰਗਤ ਦੇ ਅੰਦਰ ਪ੍ਰਭੂ ਦਾ ਵਾਸਾ ਹੁੰਦਾ ਹੈ, ਤੂੰ ਸੰਗਤ ਨੂੰ ਬੁਲਾ ਕੇ ਪ੍ਰਸ਼ਾਦਾ ਛਕਾ, ਫੇਰ ਸੰਗਤ ਕਰੇਗੀ ਅਰਦਾਸ ਤੇ ਤੇਰਾ ਕਾਰਜ ਸਿੱਧ ਹੋ ਜਾਏਗਾ। ਕਹਿਣ ਲੱਗਿਆ, "ਪਾਤਿਸ਼ਾਹ! ਆਪ ਵੀ ਚਰਨ ਪਾਓ।" ਮਹਾਰਾਜ ਜੀ ਕਹਿੰਦੇ, "ਸਾਡੇ ਜਾਣ ਨਾਲ ਬਹੁਤ ਵੱਡਾ ਇਕੱਠ ਹੋ ਜਾਏਗਾ।" ਕਹਿੰਦਾ, "ਸੱਚੇ ਪਾਤਿਸ਼ਾਹ! ਮੌਕਾ ਦਿਓ ਦਾਸ ਨੂੰ ਸੇਵਾ ਕਰਨ ਦਾ।" ਸੋ ਮਹਾਰਾਜ ਜੀ ਤੋਂ ਤਰੀਕ ਲੈ ਲਈ ਤੇ ਆਪ ਨੇ ਜਾ ਕੇ ਆਪਣੇ ਭਾਈਚਾਰੇ ਨੂੰ ਇਕੱਠਾ ਕਰਿਆ ਤੇ ਸਾਰਾ ਪ੍ਰੋਗਰਾਮ ਦਿੱਤਾ। ਤਿਆਰੀ ਅਰੰਭ ਕਰ ਦਿੱਤੀ। ਨੀਅਤ ਤਰੀਕ ਦੇ ਉਤੇ ਗੁਰੂ ਮਹਾਰਾਜ ਉਸ ਦੇ ਘਰ ਚਰਨ ਪਾਉਣ ਚਲੇ ਗਏ, ਤੇ ਉਸ ਨੇ ਬੜੇ ਪਿਆਰ ਦੇ ਨਾਲ ਪ੍ਰਸ਼ਾਦਾ ਤਿਆਰ ਕਰਕੇ ਪੰਗਤਾਂ ਲਾ ਲਈਆਂ ਤੇ ਪੰਗਤਾਂ ਲਾ ਕੇ ਪ੍ਰਸ਼ਾਦਾ ਛਕਾਉਣਾ ਸ਼ੁਰੂ ਕਰ ਦਿੱਤਾ। ਕੁਝ ਸਿੱਖ ਹੌਲੀ-ਹੌਲੀ ਆਏ, ਬਾਅਦ ਵਿਚ ਆਏ, ਉਹ ਬਾਹਰ ਇੰਤਜ਼ਾਰ ਕਰ ਰਹੇ ਨੇ ਕਿ ਪੰਗਤ ਖਤਮ ਹੋਵੇ ਤੇ ਫੇਰ ਅਸੀਂ ਪ੍ਰਸ਼ਾਦਾ ਛਕੀਏ। ਸੋ ਉਹਨਾਂ ਦੇ ਅੰਦਰ ਇਕ ਗੁਰਸਿਖ ਆਇਆ ਜਿਸ ਦਾ ਨਾਂ ਭਾਈ ਲੱਖੂ ਸੀ। ਭਾਈ ਲੱਖੂ ਪਹਿਲਾਂ ਧਾੜਵੀ ਹੁੰਦਾ ਸੀ ਲੇਕਿਨ ਗੁਰਸਿਖ ਦੇ ਨਾਲ ਮਿਲ ਕੇ ਉਪਦੇਸ਼ ਲਿਆ ਤੇ ਉਪਦੇਸ਼ ਲੈਣ ਦੇ ਨਾਲ ਸਾਡੇ ਵਾਂਗ ਨਹੀਂ ਕਰਿਆ ਕਿ ਉਪਦੇਸ਼ ਵੀ ਲੈਣਾ ਅਤੇ ਕਮਾਈ ਵੀ ਨਾ ਕਰਨੀ। ਇਹ ਲੋਕ ਜਿਹੜੇ ਐਸ ਤਰ੍ਹਾਂ ਦੇ Extremist (ਆਖਰੀ ਸਿਰੇ ਤੇ) ਹੁੰਦੇ ਨੇ, ਜੇ ਉਹ ਸਹੀ ਮਾਰਗ ਤੇ ਆ ਜਾਣ ਫੇਰ ਬਹੁਤ ਵੱਡੇ ਬਣ ਜਾਂਦੇ ਨੇ। ਬਾਲਮੀਕ ਜੇ ਬੰਦੇ ਮਾਰਦਾ ਸੀ ਤੇ ਜਦੋਂ ਸਹੀ ਮਾਰਗ ਤੇ ਆ ਗਿਆ ਤਾਂ ਫੇਰ ਕਿੱਡਾ ਵੱਡਾ ਮਹਾਨ ਰਿਸ਼ੀ ਹੋਇਆ। ਦੁਨੀਆਂ ਹੁਣ ਤੱਕ ਉਸ ਨੂੰ ਯਾਦ ਕਰਦੀ ਹੈ। ਸੋ ਇਸੇ ਤਰ੍ਹਾਂ ਦੇ ਨਾਲ ਜੇ ਭਾਈ ਬਿਧੀ ਚੰਦ ਡਾਕੇ ਮਾਰਦਾ ਸੀ, ਧਾੜੇ ਮਾਰਦਾ ਸੀ ਫੇਰ ਗੁਰਸਿਖ ਵੀ ਬ੍ਰਹਮਗਿਆਨੀ ਹੋਇਆ। ਵਿਚ ਵਿਚਾਲੇ ਵਾਲੇ ਜਿਹੜੇ ਬੰਦੇ ਹੁੰਦੇ ਨੇ, ਕਿਸੇ ਕੰਮ ਦੇ ਨਹੀਂ ਹੁੰਦੇ, ਨਾ ਇਧਰ ਨਾ ਉਧਰ। ਸੋ ਜਦੋਂ ਇਹ ਸੁਧਰ ਜਾਣ, ਫੇਰ ਬਹੁਤ ਵੱਡੇ ਮਨੁੱਖ ਹੁੰਦੇ ਨੇ। ਭਾਈ ਲੱਖੂ ਡਾਕੇ ਮਾਰਦਾ ਹੈ, ਉਸ ਨੂੰ ਗੁਰਸਿਖ ਦਾ ਮਿਲਾਪ ਹੋਇਆ ਤੇ ਉਸ ਨੇ ਗੁਰੂ ਪੰਜਵੇਂ ਪਾਤਿਸ਼ਾਹ ਦੇ ਪਾਸ ਲਿਆ ਕੇ ਨਾਮ ਦੀ ਦਾਤ ਲਿਤੀ। ਉਸ ਦੀ ਸੰਗਤ ਹੋਈ ਤੇ ਐਡਾ ਉਸਦਾ ਨਿਤਨੇਮ ਹੋ ਗਿਆ ਕਿ 25 ਪਾਠ ਰੋਜ਼ ਜਪੁਜੀ ਸਾਹਿਬ ਦੇ ਉਸ ਦਾ ਨਿਤਨੇਮ ਸੀ। ਅੰਮ੍ਰਿਤ ਵੇਲੇ ਬੰਦਗੀ ਕਰਦਾ ਸੀ ਤੇ ਹਰ ਵਕਤ ਗੁਰੂ ਦੇ ਧਿਆਨ 'ਚ ਰਹਿੰਦਾ ਸੀ। ਧਿਆਨ ਧਰਦਾ ਸੀ ਗੁਰੂ ਪੰਜਵੇਂ ਪਾਤਿਸ਼ਾਹ ਦਾ ਤੇ ਸੁਰਤੀ ਦੇ ਨਾਲ ਚਰਨਾਂ ਦੇ ਨਾਲ ਜੁੜਿਆ ਰਹਿੰਦਾ ਸੀ। ਸੋ ਜਦੋਂ ਉਹ ਆਇਆ ਉਹਦੇ ਮਨ ਦੇ ਅੰਦਰ ਬਹੁਤ ਪਿਆਰ ਹੈ ਤੇ ਛੇਤੀ ਤੋਂ ਛੇਤੀ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਦਰਵਾਜ਼ਾ ਖਟ-ਖਟਾਇਆ ਇਸ ਆਸ ਨਾਲ ਕਿ ਮੈਨੂੰ ਦਰਵਾਜ਼ਾ ਖੋਲ੍ਹ ਦੇਣਗੇ ਤੇ ਮੈਂ ਜਾ ਕੇ ਗੁਰੂ ਮਹਾਰਾਜ ਦੇ ਚਰਨਾਂ ਤੇ ਨਮਸ਼ਕਾਰ ਕਰਾਂਗਾ। ਭਾਈ ਬੁੱਧੂ ਆਪ ਆਇਆ, ਕਹਿਣ ਲੱਗੇ, "ਕਿਉਂ ਦਰਵਾਜ਼ਾ ਖੜਕਾਈ ਜਾਂਦਾ ਹੈਂ?" ਕਹਿੰਦਾ, "ਮੈਂ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨੇ ਨੇ ਹੁਣੇ ਹੀ।" ਕਹਿੰਦਾ, "ਰਹਿ ਨਹੀਂ ਸਕਦਾ?" ਕਹਿੰਦੇ, "ਨਾ ਮੈਂ ਨਹੀਂ ਰਹਿ ਸਕਦਾ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ, ਗੁਰਮੁਖਾ ਐਸ ਤਰ੍ਹਾਂ ਮੈਂ ਗੁਰੂ ਦੇ ਦਰਸ਼ਨ ਬਿਨਾਂ ਨਹੀਂ ਰਹਿੰਦਾ, ਛੇਤੀ ਕਰ ਮੈਨੂੰ ਛੇਤੀ ਦਰਸ਼ਨ ਕਰਾ, ਬੜੀ ਦੂਰੋਂ ਮੈਂ ਦੌੜ ਕੇ ਆਇਆ ਹਾਂ ਕਿ ਮਹਾਰਾਜ ਚਲੇ ਨਾ ਜਾਣ, ਸੰਗਤ ਦੇ ਉਠਣ ਤੋਂ ਪਹਿਲਾਂ ਪਹਿਲਾਂ ਮੈਂ ਦਰਸ਼ਨ ਕਰ ਲਵਾਂ ਤੇ ਨਾਲੇ ਮੈਨੂੰ ਭੁੱਖ ਬੜੀ ਲੱਗੀ ਹੋਈ ਹੈ ਤੇ ਪ੍ਰਸ਼ਾਦਾ ਵੀ ਛਕਾਅ।" ਉਹ ਕਹਿਣ ਲੱਗਿਆ, "ਕੁਝ ਕਹਿ, ਕੁਝ ਨਾ ਕਹਿ, ਅਰਦਾਸ ਹੋਣੀ ਹੈ ਉਸ ਤੋਂ ਬਾਅਦ ਮੈਂ ਦਰਵਾਜ਼ਾ ਖੋਲ੍ਹਣੈ, ਉਸ ਤੋਂ ਪਹਿਲਾਂ ਨਹੀਂ ਖੋਲ੍ਹਣਾ।" ਤਕਰਾਰ ਕਰਿਆ, ਥੋੜ੍ਹਾ ਹਉਮੈ 'ਚ ਆ ਗਿਆ। ਜਾਣਿਆ ਨਹੀਂ ਕਿ ਮੇਰੇ ਘਰ ਗੁਰਸਿਖ ਆ ਗਿਆ, ਨਿਮਰਤਾ ਨਾਲ ਮੈਂ ਬਚਨ ਕਰਾਂ। ਨਾਲ ਇਹ ਹੋਇਆ ਕਿ ਗੁਰੂ ਸਾਹਿਬ ਆਪ ਆ ਗਏ, ਹੁਣ ਮੈਨੂੰ ਕਿਸ ਦੀ ਲੋੜ ਹੈ? ਬਹੁਤੇ ਪ੍ਰੇਮੀ ਹੁੰਦੇ ਨੇ, ਸੰਤਾਂ ਦੇ ਨਾਲ ਤਾਂ ਬਹੁਤ ਨੇੜਤਾ ਰੱਖਦੇ ਹਨ ਤੇ ਨਾਲ-ਨਾਲ ਫਿਰੀ ਜਾਣਗੇ। (ਅਸੀਂ ਮਹਾਰਾਜ ਦੇ ਨਾਲ ਦੇਖੇ ਸੀ ਨਾਲ ਹੀ ਨਾਲ ਰਹਿਣਗੇ, ਜਿਧਰ ਨੂੰ ਜਾਂਦੇ ਨੇ ਉਧਰ ਹੀ ਨਾਲ। ਜੇ ਸੰਗਤ ਦਾ ਬੰਦਾ ਚਲਿਆ ਜਾਏ, ਉਸ ਨੂੰ ਪਾਣੀ ਵੀ ਨਹੀਂ ਪੁਛਦੇ, ਗੱਲ ਵੀ ਨਹੀਂ ਉਹਦੇ ਨਾਲ ਕਰਦੇ। ਐਨਾ ਹੀ ਹੁੰਦਾ ਹੈ, ਉਹ ਸੰਗਤ ਨੂੰ ਵੀ ਕੁਝ ਨਹੀਂ ਸਮਝਿਆ ਕਰਦੇ, ਆਪਣੇ ਤਾਲੁਕਾਤ ਨੂੰ ਸਮਝਦੇ ਨੇ।) ਸੰਤਾਂ ਦਾ ਇਹ ਹੁੰਦਾ ਹੈ ਕਿ ਸੰਗਤ 'ਚ, ਨੀਵਿਆਂ 'ਚ ਉਹਨਾਂ ਦਾ ਵਾਸਾ ਹੁੰਦਾ ਹੈ। ਜੇ ਕੋਈ ਦਿਲ ਦੁਖ ਜਾਵੇ ਤਾਂ ਉਹਨਾਂ ਦਾ ਵੀ ਦਿਲ ਦੁਖ ਜਾਂਦਾ ਹੈ।

***ਜੇ ਤਉ ਪਿਰੀਆ ਦੀ ਸਿਕ***
***ਹਿਆਉ ਨ ਠਾਹੇ ਕਹੀ ਦਾ॥*** ***ਪੰਨਾ - 1384***

ਜੇ ਰੱਬ ਨੂੰ ਮਿਲਣਾ ਹੈ ਤਾਂ ਕਿਸੇ ਗਰੀਬ ਦਾ ਦਿਲ ਨਾ ਤੋੜ ਦੇਈਂ। ਫੇਰ ਨਹੀਂ ਮਿਲਿਆ ਕਰਦਾ। ਸੋ ਭਾਈ ਲੱਖੂ ਦਾ ਦਿਲ ਟੁੱਟ ਗਿਆ। ਚੁੱਪ ਕਰ ਰਹੇ ਕਿ ਅੱਛਾ ਮਹਾਰਾਜ ਤੇਰਾ ਭਾਣਾ। ਅਰਦਾਸ ਹੋ ਰਹੀ ਹੈ, ਅਰਦਾਸੀਆ ਕਹਿ ਰਿਹੈ ਕਿ ਮਹਾਰਾਜ ਤੇਰੀ ਸੰਗਤ ਨੂੰ ਪ੍ਰਸ਼ਾਦਾ ਛਕਾਇਐ ਤੇ ਇਹਦੇ ਆਵੇ ਪੱਕੇ ਹੋ ਜਾਣ, ਕਾਰੋਬਾਰ ਦੇ ਵਿਚ ਸਫਲਤਾ ਹੋ ਜਾਵੇ। ਭਾਈ ਲੱਖੂ ਨੇ ਆਵੇ ਦੀ ਗੱਲ ਸੁਣਦੀ ਸਾਰ ਉੱਚੀ ਉੱਚੀ ਤਿੰਨ ਵਾਰੀ ਕਹਿ ਦਿਤਾ ਕਿ ਪੱਕੇ ਨਹੀਂ ਹੋਣੇ, ਕੱਚੇ ਰਹਿਣਗੇ - ਕੱਚੇ ਰਹਿਣਗੇ - ਕੱਚੇ ਰਹਿਣਗੇ। ਪੂਰੇ ਜ਼ੋਰ ਨਾਲ ਕਹਿ ਦਿੱਤਾ, ਅਰਦਾਸੀਏ ਤੱਕ ਅਵਾਜ਼ ਪਹੁੰਚ ਗਈ। ਭਾਈ ਬੁੱਧੂ ਦੇ ਮਨ ਵਿਚ ਭਾਰਾ ਸ਼ੰਕਾ ਹੋ ਗਿਆ ਕਿ ਇਹ ਕੱਚੇ ਕਹਿਣ ਵਾਲਾ ਕੌਣ ਹੈ? ਸਾਰੀ ਸੰਗਤ ਕਹਿ ਰਹੀ ਹੈ ਗੁਰੂ ਮਹਾਰਾਜ ਜੀ ਦੀ ਹਜ਼ੂਰੀ 'ਚ ਕਿ ਪੱਕੇ ਹੋ ਜਾਣ ਤੇ ਇਹ ਕਹਿ ਰਿਹਾ ਹੈ ਕਿ ਕੱਚੇ ਰਹਿਣਗੇ। ਸੋ ਉਸ ਵੇਲੇ ਜਦੋਂ ਅਰਦਾਸ ਹੋ ਹਟੀ, ਦਰਵਾਜ਼ਾ ਖੋਲ੍ਹਿਆ, ਭਾਈ ਬੁੱਧੂ ਨੇ ਕਿਹਾ, "ਕੌਣ ਕਹਿੰਦਾ ਸੀ ਕੱਚੇ ਰਹਿਣਗੇ?" ਕਹਿੰਦਾ, "ਮੈਂ ਕਹਿੰਦਾ ਸੀ, ਰਹਿਣਗੇ ਵੀ ਕੱਚੇ।" ਉਹ ਕਹਿੰਦਾ, "ਪ੍ਰੇਮੀਆ! ਸੰਗਤ ਨੇ ਅਰਦਾਸ ਕਰੀ ਹੈ, ਤੇਰੇ ਕਹੇ ਤੇ ਕੱਚੇ ਕਿਵੇਂ ਰਹਿ ਜਾਣਗੇ?" ਉਹ

(ਬਾਕੀ ਪੰਨਾ 64 ਤੇ)

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

*ਮੂਲ ਲੇਖਕ – ਡਾ. ਸਵਾਮੀ ਰਾਮ ਜੀ*
*ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ*

### ਪੰਦਰਵਾਂ ਅਧਿਆਇ

### ਜੀਵਨ ਦਾ ਨਿਰੰਤਰ ਰੁਖ

ਕ੍ਰਿਸ਼ਨ ਜੀ ਬਚਨ ਕਰਦੇ ਹਨ –

1. ਇਹ ਸੰਸਾਰ ਰੂਪੀ ਬ੍ਰਿਛ ਅਸਵਸਥਾ ਦੀ ਜੜ੍ਹ ਉਪਰ ਤੇ ਟਾਹਣੀਆਂ ਹੇਠਾਂ ਨੂੰ ਹਨ। ਇਸ ਦੇ ਪੱਤੇ ਵੇਦ ਦੇ ਛੰਦ ਹਨ। ਜੋ ਅਜਿਹੇ ਸੰਸਾਰ ਦੇ ਤੱਤ ਨੂੰ ਜਾਣਦਾ ਹੈ, ਉਹ ਵੇਦ ਦੇ ਤੱਤ ਨੂੰ ਜਾਨਣ ਵਾਲਾ ਹੁੰਦਾ ਹੈ।

2. ਇਸ ਦੀਆਂ ਟਾਹਣੀਆਂ ਗੁਣਾਂ ਨਾਲ ਪਲੀਆਂ ਹੋਈਆਂ ਉਪਰ ਹੇਠਾਂ ਸਾਰੇ ਫੈਲੀਆਂ ਹੋਈਆਂ ਹਨ, ਇੰਦ੍ਰੀਆਂ ਦੇ ਵਿਸ਼ੇ ਇਸ ਦੀਆਂ ਕਰੂੰਬਲਾਂ ਹਨ। ਮਨੁੱਖ ਲੋਕ ਵਿਚ ਕਰਮਾਂ ਦੇ ਬੰਧਨਾਂ ਕਰਕੇ ਇਸ ਦੀਆਂ ਜੜ੍ਹਾਂ ਹੇਠਲੇ ਪਾਸੇ ਲਮਕੀਆਂ ਹੁੰਦੀਆਂ ਹਨ।

ਗੀਤਾ ਵੇਦਾਂ ਤੇ ਉਪਨਿਸ਼ਦਾਂ ਦਾ ਸਾਰ ਹੈ। ਵਿਸ਼ਵ ਦੇ ਜਿਹੜੇ ਬ੍ਰਿਛ ਦਾ ਵਰਨਣ ਇਨ੍ਹਾਂ ਸ਼ਲੋਕਾਂ ਵਿਚ ਕੀਤਾ ਗਿਆ ਹੈ, ਉਹ ਕਠੋ ਉਪਨਿਸ਼ਦ ਵਿਚ ਦਿਤਾ ਗਿਆ ਹੈ, ਮੰਡੂਕ ਉਪਨਿਸ਼ਦ ਵਿਚ ਦਿਤਾ ਗਿਆ ਹੈ, ਅਥਰਵ ਵੇਦ ਅਤੇ ਰਿਗ ਵੇਦ ਵਿਚ ਦਿਤਾ ਗਿਆ ਹੈ। ਦ੍ਰਿਸ਼ਟਮਾਨ ਸੰਸਾਰ ਦੀ ਇਕ ਬ੍ਰਿਛ ਨਾਲ ਤੁਲਨਾ ਕੀਤੀ ਗਈ ਹੈ ਜਿਸ ਦੀਆਂ ਜੜ੍ਹਾਂ ਸਵਰਗ ਵਿਚ ਹਨ ਤੇ ਜਿਸਦੀਆਂ ਟਹਿਣੀਆਂ ਉਪਰ ਹੇਠਾਂ ਫੈਲੀਆਂ ਹੋਈਆਂ ਹਨ। ਜਿਹੜਾ ਇਹ ਜਾਣਦਾ ਹੈ ਕਿ ਵੇਦਾਂ ਦੇ ਗਿਆਨ ਵਿਚ ਬ੍ਰਿਛ ਨੂੰ ਵਿਦਵਾਨ ਮੰਨਿਆ ਗਿਆ ਹੈ ਕਿਉਂਕਿ ਬ੍ਰਿਛ ਵਿਚ ਵੇਦਾਂ ਦੇ ਸਾਰੇ ਸਲੋਕ ਪੱਤੀਆਂ ਵਿਚ ਵਿਦਮਾਨ ਹਨ, ਇਸ ਦੀ ਛਾਂ ਥੱਕੇ ਗਿਆਨੀਆਂ ਨੂੰ ਅਰਾਮ ਪਹੁੰਚਾਉਂਦੀ ਹੈ, ਇਸ ਵਿਸ਼ਵ ਰੂਪੀ ਬ੍ਰਿਛ ਉਪਰ ਤ੍ਰੈ ਗੁਣਾਂ ਦੀਆਂ ਮਨਮੋਹਕ ਗਿਆਨ ਇੰਦ੍ਰਿਆਂ ਦੀ ਬਹਾਰ ਲਗਦੀ ਹੈ। ਸੁਣਨਾ, ਰੰਗ ਦੇਖਣੇ, ਹੱਥ ਲਗਾ ਕੇ ਮਹਿਸੂਸ ਕਰਨਾ, ਆਕਾਰ, ਸੁਆਦ, ਸੁੰਘਣਾ ਇਹ ਵਖਰੀਆਂ ਜੜ੍ਹਾਂ ਹਨ ਜਿਹੜੀਆਂ ਸਾਰੇ ਫੈਲੀਆਂ ਹੋਈਆਂ ਹਨ।

ਅਸਵਸਥਾ ਬ੍ਰਿਛ ਕਦੇ ਨਾ ਨਾਸ਼ ਹੋਣ ਵਾਲਾ ਦੱਸਿਆ ਗਿਆ ਹੈ। ਭਾਵੇਂ ਇਹ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਸੰਸਾਰ ਵਿਨਾਸ਼ਮਈ ਹੈ, ਸੰਸਾਰ ਇਕ ਅਵਿਨਾਸ਼ੀ ਦਾ ਪਸਾਰਾ ਹੈ ਜੋ ਸਚਾਈ ਅਟੱਲ ਹੈ, ਅਜਰ ਹੈ, ਅਮਰ ਹੈ ਤੇ ਆਪਣੀ ਸ਼ਾਨ ਦਾ ਪਸਾਰਾ ਕਰ ਰਹੀ ਹੈ। ਇਹ ਸਦਾ ਹੀ ਸਥਿਰ ਹੈ ਪਰ ਇਹ ਸੰਸਾਰ ਚਲਾਇਮਾਨ ਹੈ। ਇਸ ਸੰਸਾਰ ਵਿਚ ਸਭ ਕੁਝ ਬਦਲਦਾ ਰਹਿੰਦਾ ਹੈ ਕਿਉਂਕਿ ਇਹ ਸਭ ਕੁਝ ਤ੍ਰੈ ਗੁਣੀ ਮਾਇਆ ਦੀ ਖੇਡ ਹੈ। ਅੰਤ ਵਿਚ ਸਾਰਾ ਬ੍ਰਹਿਮੰਡ ਹੀ ਅਪਰਤੱਖ ਵਿਚ ਸਮਾਅ ਜਾਂਦਾ ਹੈ ਪਰ ਬ੍ਰਹਿਮੰਡ ਦੇ ਅਪਰਤੱਖ ਵਿਚ ਮਿਲ ਜਾਣ ਤੋਂ ਬਾਅਦ ਇਹ ਮੁੜ ਕੇ ਪ੍ਰਗਟ ਹੋ ਜਾਂਦਾ ਹੈ, ਬਿਲਕੁਲ ਉਸੇ ਤਰ੍ਹਾਂ ਹੀ ਜਿਵੇਂ ਕਿ ਪਹਿਲੇ ਸੀ। ਇਸ ਤਰ੍ਹਾਂ ਇਹ ਅਬਿਨਾਸ਼ੀ ਹੈ ਕਿਉਂਕਿ ਇਸ ਦਾ ਧੇਅ ਅਟੱਲ, ਅਜਰ ਤੇ ਅਮਰ ਹੈ।

ਵਾਸਤਵ ਵਿਚ ਦੇਖਿਆ ਜਾਵੇ ਤਾਂ ਕਿਸੇ ਵੀ ਚੀਜ਼ ਦੇ ਜ਼ਰੂਰੀ ਗੁਣ ਇਸ ਸੰਸਾਰ ਵਿਚ ਬਦਲਦੇ ਨਹੀਂ। ਹਰੇਕ ਵਸਤੂ ਦੀ ਹੋਂਦ ਇਸ ਸੰਸਾਰ ਵਿਚ ਪਰੀਵਰਤਨ ਰਹਿਤ ਹੈ, ਕਦੇ ਖਤਮ ਨਹੀਂ ਹੁੰਦੀ, ਕੇਵਲ ਆਕਾਰ ਤੇ ਨਾਮ ਜਿਹੜੇ ਅਪਨਾਏ ਜਾਂਦੇ ਹਨ ਉਹ ਹੀ ਬਦਲਦੇ ਹਨ, ਤੇ ਖਤਮ ਹੁੰਦੇ ਹਨ। ਜਿਵੇਂ ਕਿ ਅੱਜ ਦੇ ਗ੍ਰਹਿ ਸ਼ਾਸਤਰੀ ਦਸਦੇ ਹਨ ਕਿ ਆਉਣ ਵਾਲੇ ਸਮੇਂ ਵਿਚ ਸੂਰਜ ਖਤਮ ਹੋ ਜਾਵੇਗਾ, ਇਸ ਦੀ ਰੋਸ਼ਨੀ ਤੇ ਊਰਜਾ ਖਤਮ ਹੋ ਜਾਵੇਗੀ ਪਰ ਇਹ ਤਾਂ ਇਕ ਬੜਾ ਹੀ ਸੀਮਤ ਵਿਚਾਰ ਹੈ। ਸੂਰਜ ਦਾ ਪ੍ਰਕਾਸ਼ ਤਾਂ ਫੇਰ ਵੀ ਰਹੇਗਾ। ਜਦੋਂ ਤਕ ਬ੍ਰਹਿਮੰਡ ਹੈ, ਸੂਰਜ ਦਾ ਪ੍ਰਕਾਸ਼ ਹੈ; ਉਸ ਦੀ ਊਰਜਾ ਬਦਲ ਸਕਦੀ ਹੈ ਪਰ ਖਤਮ ਕਦੀ ਨਹੀਂ ਹੋ ਸਕਦੀ। ਜਦੋਂ ਬ੍ਰਹਿਮੰਡ ਵੀ ਖਤਮ ਹੁੰਦਾ ਲਗੇਗਾ ਤਾਂ ਵੀ ਸੂਰਜ ਦਾ ਪ੍ਰਕਾਸ਼ ਰਹੇਗਾ। ਇਕ ਸਰਬ ਹੋਂਦ ਅਸਹਿਤਮਾਨ ਸਚਾਈ ਹੈ ਇਕ ਜੀਵਨ ਧਾਰਾ ਹੈ, ਜੀਵਨ ਧੇਅ ਹੈ ਤੇ ਸਦਾ ਹੀ ਅਜਰ, ਅਮਰ, ਅਟੱਲ ਹੈ। ਆਤਮਾ ਤੋਂ ਬਿਨਾਂ ਸਰੀਰ ਹੋ ਹੀ ਨਹੀਂ ਸਕਦਾ, ਸਰੀਰ ਹੈ ਹੀ ਆਤਮਾ ਦੀ ਹੋਂਦ ਨਾਲ। ਜੀਵਨ ਦੇ ਬ੍ਰਿਛ ਦੀਆਂ ਜੜ੍ਹਾਂ ਪ੍ਰਕ੍ਰਿਤੀ ਦੀ ਮਿੱਟੀ ਵਿਚ ਤੇ ਆਤਮਾ ਦੀ ਸ਼ਕਤੀ ਵਿਚ ਡੂੰਘੀਆਂ ਦਬੀਆਂ ਪਈਆਂ ਹਨ। ਆਤਮਾ ਅਜਰ ਹੈ, ਅਮਰ ਹੈ, ਅਟੱਲ ਹੈ ਇਸੇ ਕਰਕੇ ਜੀਵਨ ਬ੍ਰਿਛ ਨੂੰ ਵੀ ਅਮਰ ਹੀ ਸਮਝਿਆ ਜਾਂਦਾ ਹੈ।

3. ਇਸ ਦਾ ਰੂਪ ਅੰਤ, ਆਦਿ ਅਤੇ ਜੜ੍ਹ ਸਥਾਨ ਇਥੇ ਨਹੀਂ ਜਾਣਿਆ ਜਾਂਦਾ, ਕੇਵਲ ਬੈਰਾਗ ਦੇ ਪੱਕੇ ਹਥਿਆਰ ਨਾਲ ਇਹ ਪੱਕੀ ਜੜ੍ਹ ਵਾਲਾ ਸੰਸਾਰ ਰੂਪੀ ਰੁਖ ਅਸਵਸਥ ਕੱਟਿਆ ਜਾਂਦਾ ਹੈ।

4. ਫੇਰ ਜਿਸ ਆਦਿ ਪੁਰਸ਼ ਦੇ ਵਿਚੋਂ ਇਹ ਪ੍ਰਵ੍ਰਿਤੀ ਹੋਈ ਹੈ, ਮੈਂ ਉਸ ਦੀ ਸ਼ਰਨ ਆਇਆ ਹਾਂ, ਐਸਾ ਕਹਿ ਕੇ ਉਸ ਪਦ ਨੂੰ ਖੋਜੇ ਕਿ ਜਿਸਨੂੰ ਪ੍ਰਾਪਤ ਹੋ ਕੇ ਨਹੀਂ ਮੁੜਨਾ।

ਅਵਸਥਾ ਬ੍ਰਿਛ ਨੂੰ ਸਮਝਣਾ ਕਿਸੇ ਆਮ ਮਨੁੱਖ ਦੇ ਵਸ ਦੀ ਗੱਲ ਨਹੀਂ ਹੈ ਕਿਉਂਕਿ ਉਨ੍ਹਾਂ ਦੇ ਮਨ ਤਾਂ ਰੋਜ਼ ਦੇ ਰਾਗ ਰੰਗਾਂ ਵਿਚ ਹੀ ਉਲਝੇ ਰਹਿੰਦੇ ਹਨ। ਉਹ ਜਾਣਦੇ ਹੀ ਨਹੀਂ ਕਿ ਇੰਦ੍ਰੀਆਂ ਦੇ ਪਿਛੇ ਲਗ ਕੇ ਬਿਤਾਇਆ ਜੀਵਨ ਉਨ੍ਹਾਂ ਨੂੰ ਕਿਥੇ ਲੈ ਜਾਵੇਗਾ। ਉਹ ਸੋਚਦੇ ਹਨ ਕਿ ਇਹ ਚਲਾਏਮਾਨ ਸੰਸਾਰ ਹੀ ਸਭ ਕੁਝ ਹੈ। ਇਸਨੂੰ ਰੱਜ ਕੇ ਮਾਣੋ, ਰੰਗ ਰਲੀਆਂ

ਮਨਾਓ। ਜਿਨ੍ਹਾਂ ਨੇ ਇਸ ਦਿਸਦੇ ਸੰਸਾਰ ਨੂੰ ਜਾਣ ਲਿਆ ਹੈ ਉਹ ਚੌਰਾਸੀ ਦੇ ਗੇੜ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਜਦੋਂ ਉਹ ਆਪਣੇ ਬੰਧਨਾਂ ਨੂੰ ਸਮਝ ਜਾਂਦੇ ਹਨ ਫੇਰ ਉਹ ਇਹ ਵੀ ਜਾਣ ਜਾਂਦੇ ਹਨ ਕਿ ਮੋਹ ਨੂੰ ਕਿਸ ਤਰ੍ਹਾਂ ਕੱਟਿਆ ਜਾਂਦਾ ਹੈ, ਕਿਸ ਤਰ੍ਹਾਂ ਪੱਕੀ ਤੇ ਨਿਰਮੋਹੀ ਹੋ ਕੇ ਮੋਹ ਤੋਂ ਮੁਕਤ ਹੋ ਸਕੀਦਾ ਹੈ। ਸੰਸਾਰਕ ਹੋਂਦ ਦੇ ਬ੍ਰਿਛ ਦੀਆਂ ਜੜ੍ਹਾਂ ਮਨ ਤੇ ਦਿਮਾਗ ਵਿਚ ਡੂੰਘੀਆਂ ਧਸੀਆਂ ਹੋਈਆਂ ਹਨ, ਮੋਹ ਤੋਂ ਮੁਕਤ ਹੋਣਾ ਹੀ ਇਸ ਦੀਆਂ ਜੜ੍ਹਾਂ ਕੱਟ ਸਕਦਾ ਹੈ। ਜਦੋਂ ਮੋਹ ਤੋਂ ਪਾਸੇ ਹੋਣ, ਉਸ ਤੋਂ ਉਚੇ ਉਠਣ ਦਾ ਅਭਿਆਸ ਕੀਤਾ ਜਾਂਦਾ ਹੈ, ਜਗਿਆਸੂ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ, ਉਹ ਬੰਧਨ ਜਿਹੜੇ ਸੰਸਾਰ ਦੇ ਮੋਹ ਮਾਇਆ ਦਾ ਪਸਾਰਾ ਹਨ। ਸੰਸਾਰਕ ਹੋਂਦ ਦਾ ਬ੍ਰਿਛ ਉਸ ਜਗਿਆਸੂ ਲਈ ਕੋਈ ਬੰਧਨ ਨਹੀਂ ਬਣਦਾ ਜਿਹੜਾ ਮੋਹ ਤੋਂ ਛੁਟਕਾਰਾ ਪਾ ਚੁਕਾ ਹੈ।

ਮੰਡੂਕ ਉਪਨਿਸ਼ਦ ਵਿਚ ਦੱਸਿਆ ਗਿਆ ਹੈ ਕਿ ਜੀਵਨ ਬ੍ਰਿਛ ਦੀ ਇਕੋ ਟਾਹਣੀ ਤੇ ਦੋ ਪੰਛੀ ਬੈਠੇ ਹਨ। ਇਕ ਉਸ ਦੇ ਫਲ ਮਾਣਦਾ ਹੈ ਤੇ ਦੂਸਰਾ ਦੇਖਦਾ ਹੈ। ਜਿਹੜਾ ਫਲ ਮਾਣਦਾ ਹੈ, ਉਹ ਦੁਖ ਵੀ ਪਾਉਂਦਾ ਹੈ। ਜਿਹੜਾ ਕੇਵਲ ਦੇਖਦਾ ਹੈ ਉਹ ਸੁਤੰਤਰ ਰਹਿੰਦਾ ਹੈ। ਜਦੋਂ ਮਨੁੱਖ ਆਪਣੇ ਅਚੇਤ ਵਿਚ ਪਏ ਭੰਡਾਰ ਨਾਲ ਮੋਹ ਰਖਦਾ ਹੈ ਜਿਸ ਵਿਚ ਬਹੁਤ ਕੁਝ ਚੰਗਾ ਮੰਦਾ ਪਿਆ ਹੈ, ਚੰਗੇ ਮੰਦੇ ਸੰਸਕਾਰ ਵੀ ਪਏ ਹਨ, ਤਾਂ ਉਹ ਦੁਖ ਪਾਉਂਦਾ ਹੈ। ਜਦੋਂ ਹੀ ਉਹ ਲਗਾਉ ਛੱਡ ਦਿੰਦਾ ਹੈ, ਉਸ ਦੀ ਪ੍ਰਵਾਹ ਨਹੀਂ ਕਰਦਾ, ਉਹ ਉਸ ਤੋਂ ਮੁਕਤ ਹੋ ਜਾਂਦਾ ਹੈ। ਜਗਿਆਸੂ ਇਹ ਸਥਿਰਤਾ ਮੋਹ ਤੋਂ ਮੁਕਤ ਹੋ ਕੇ ਸਦਾ ਲਈ ਪ੍ਰਾਪਤ ਕਰ ਸਕਦਾ ਹੈ।

5. ਜਿਨ੍ਹਾਂ ਨੂੰ ਮੋਹ ਮਾਣ ਨਹੀਂ ਹੈ, ਜਿਨ੍ਹਾਂ ਨੇ ਸੰਗ ਰੂਪੀ ਦੋਖ ਨੂੰ ਤਿਆਗ ਦਿਤਾ ਹੈ, ਜੋ ਸਦਾ ਆਤਮਾ ਵਿਚ ਲੀਨ ਰਹਿੰਦੇ ਹਨ, ਜਿਨ੍ਹਾਂ ਦੀਆਂ ਕਾਮਨਾਵਾਂ ਖਤਮ ਹੋ ਗਈਆਂ ਹਨ ਜੋ ਦੁਖ, ਸੁਖ ਆਦਿ ਦਵੰਦ ਵਿਚੋਂ ਟੁੱਟ ਗਏ ਹਨ, ਉਹ ਹੀ ਇਸ ਅਬਿਨਾਸ਼ੀ ਪਦ ਨੂੰ ਪ੍ਰਾਪਤ ਹੁੰਦੇ ਹਨ।

6. ਨਾ ਉਥੇ ਸੂਰਜ ਚਮਕਦਾ ਹੈ, ਨਾ ਉਥੇ ਚੰਦਰਮਾ ਹੈ, ਨਾ ਹੀ ਉਥੇ ਅਗਨੀ ਹੈ, ਉਸ ਪਦ ਨੂੰ ਪ੍ਰਾਪਤ ਕਰਕੇ ਫੇਰ ਕੋਈ ਮੋੜਾ ਨਹੀਂ ਹੈ, ਉਹ ਹੀ ਮੇਰਾ ਧਰਮ ਧਾਮ ਹੈ।

ਜਦੋਂ ਜਗਿਆਸੂ ਹਉਮੈ, ਮਾਇਆ, ਮੋਹ, ਅਹੰਕਾਰ ਤੋਂ ਮੁਕਤ ਹੋ ਜਾਂਦਾ ਹੈ, ਉਹ ਆਪਣੇ ਆਪ ਵਿਚ ਸਥਿਰ ਹੋ ਜਾਂਦਾ ਹੈ, ਸਾਰੀਆਂ ਇਛਾਵਾਂ ਤੋਂ ਮੁਕਤ ਹੋ ਜਾਂਦਾ ਹੈ, ਉਸਨੂੰ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਉਸ ਨੂੰ ਗਿਆਨ ਦਾ ਅਨੁਭਵ ਹੋ ਜਾਂਦਾ ਹੈ ਜੋ ਸਦੀਵ ਹੈ। ਉਹ ਗਿਆਨ ਗੂੜ੍ਹ ਗਿਆਨ ਹੈ, ਡੂੰਘਾ ਗਿਆਨ ਹੈ, ਸੂਰਜ ਚੰਦਰਮਾ ਤੇ ਅਗਨੀ ਦੇ ਪ੍ਰਕਾਸ਼ ਦੀ ਸੀਮਾ ਹੈ ਪਰ ਗਿਆਨ ਦੇ ਸੂਰਜ ਦੀ, ਗਿਆਨ ਦੇ ਪ੍ਰਕਾਸ਼ ਦੀ ਕੋਈ ਸੀਮਾ ਨਹੀਂ ਹੈ। ਗਿਆਨ ਦਾ ਪ੍ਰਕਾਸ਼ ਸਭ ਤੋਂ ਉਤਮ ਪ੍ਰਕਾਸ਼ ਹੈ। ਕੋਈ ਹੋਰ ਪ੍ਰਕਾਸ਼ ਅਗਿਆਨ ਦੇ ਹਨ੍ਹੇਰੇ ਨੂੰ ਦੂਰ ਨਹੀਂ ਕਰ ਸਕਦਾ, ਕੇਵਲ ਗਿਆਨ ਦਾ ਪ੍ਰਕਾਸ਼ ਹੀ ਅਗਿਆਨ ਨੂੰ ਦੂਰ ਕਰ ਸਕਦਾ ਹੈ। ਹਰੇਕ ਗਿਆਨ ਦਾ ਸ੍ਰੋਤ ਆਤਮਾ ਵਿਚ ਹੈ ਨਾ ਕਿ ਸੂਰਜ, ਚੰਦ ਤੇ ਅਗਨੀ ਵਿਚ। ਸੂਰਜ ਚੰਦ ਤੇ ਅਗਨੀ ਤਾਂ ਕੇਵਲ ਇਕ ਭੋਰਾ ਜਿੰਨਾ ਪ੍ਰਕਾਸ਼ ਹੈ, ਉਹ ਜਗਿਆਸੂ ਜਿਹੜਾ ਅਗਿਆਨ ਦੇ ਹਨ੍ਹੇਰੇ ਵਿਚੋਂ ਨਿਕਲ ਚੁੱਕਾ ਹੈ, ਜਿਸ ਦਾ ਅਗਿਆਨ ਹਨ੍ਹੇਰਾ ਬਿਨਸ ਚੁੱਕਾ ਹੈ, ਜਿਸਨੂੰ ਗਿਆਨ ਦੀ ਪ੍ਰਾਪਤੀ ਹੋ ਚੁੱਕੀ ਹੈ, ਉਸਨੂੰ ਬ੍ਰਹਮ ਦੀ ਪ੍ਰਾਪਤੀ ਵੀ ਹੋ ਚੁੱਕੀ ਹੈ। ਕ੍ਰਿਸ਼ਨ ਜੀ ਅਰਜਨ ਨੂੰ ਦਸਦੇ ਹਨ ਕਿ ਅਜਰ, ਅਮਰ, ਅਟੱਲ ਬ੍ਰਹਮ ਹੀ ਜਗਿਆਸੂ ਦਾ ਨਿਵਾਸ ਹੈ।

7. ਇਸ ਸੰਸਾਰ ਵਿਚ ਮੇਰਾ ਹੀ ਅੰਸ ਜੀਵ ਆਤਮਾ ਹੈ, ਜੀਵ ਬਣ ਕੇ ਪ੍ਰਕ੍ਰਿਤੀ ਵਿਚ ਸਥਿਤ ਹੋ ਕੇ ਪੰਜੇ ਇੰਦਰੀਆਂ ਤੇ ਛੇਵੇਂ ਮਨ ਨੂੰ ਆਪਣੇ ਵਲ ਖਿਚਦਾ ਹੈ।

8. ਜਦੋਂ ਜੀਵ ਆਤਮਾ ਸਰੀਰ ਦਾ ਰੂਪ ਧਾਰਨ ਕਰਦੀ ਹੈ ਤੇ ਜਦੋਂ ਉਸ ਦਾ ਸੁਆਮੀ ਦੇਹ ਤਿਆਗਦਾ ਹੈ ਉਦੋਂ ਇਨ੍ਹਾਂ ਇੰਦਰੀਆਂ ਨੂੰ ਨਾਲ ਇਸ ਤਰ੍ਹਾਂ ਹੀ ਲੈ ਜਾਂਦਾ ਹੈ ਜਿਸ ਤਰ੍ਹਾਂ ਹਵਾ ਸੁਗੰਧੀ ਨੂੰ ਨਾਲ ਲੈ ਜਾਂਦੀ ਹੈ।

9. ਇਹ ਜੀਵ ਕੰਨ, ਅੱਖਾਂ, ਸਪਰਸ਼, ਜੀਭ, ਨੱਕ ਅਤੇ ਮਨ ਇਨ੍ਹਾਂ ਸਭਨਾਂ ਦੁਆਰਾ ਹੀ ਵਿਸ਼ਿਆਂ ਨੂੰ ਭੋਗਦਾ ਹੈ।

10. ਅਗਿਆਨੀ ਇਹ ਸਭ ਨਹੀਂ ਦੇਖ ਸਕਦੇ ਕਿ ਕਿਸ ਤਰ੍ਹਾਂ ਉਹ ਗੁਣਾਂ ਨਾਲ ਯੁਕਤ ਹੋ ਕੇ ਉਨ੍ਹਾਂ ਵਿਚ ਹੀ ਬਹਿ ਜਾਂਦਾ ਹੈ, ਗਿਆਨੀ ਇਹ ਸਭ ਕੁਝ ਦੇਖ ਸਕਦਾ ਹੈ।

11. ਯੋਗੀ ਜੋ ਅਜੇ ਯਤਨ ਕਰ ਰਹੇ ਹਨ ਉਹ ਆਤਮਾ ਵਿਚ ਸਥਿਤ ਹੋ ਕੇ ਵੀ ਇਸਨੂੰ ਦੇਖਦੇ ਹਨ ਪਰ ਅਗਿਆਨੀ ਵਿਵੇਕ ਤੋਂ ਰਹਿਤ ਅਤੇ ਅਸ਼ੁਧ ਅੰਤਸ਼ਕਰਣ ਵਾਲੇ ਯਤਨ ਕਰਦੇ ਹੋਏ ਵੀ ਇਸਨੂੰ ਨਹੀਂ ਦੇਖ ਸਕਦੇ।

ਮਨੁੱਖ ਦੀ ਆਤਮਾ, ਪ੍ਰਮਾਤਮਾ ਦਾ ਇਕ ਹਿੱਸਾ ਹੈ। ਪ੍ਰਮਾਤਮਾ ਦਾ ਨਿਵਾਸ ਹੀ ਵੱਖ ਵੱਖ ਸਰੀਰਾਂ ਵਿਚ ਹੈ। ਜਿਵੇਂ ਹਵਾ ਫੁੱਲਾਂ ਦੀ ਸੁਗੰਧ ਲੈ ਕੇ ਕਿਤੇ ਦੀ ਕਿਤੇ ਪਹੁੰਚਾ ਦਿੰਦੀ ਹੈ, ਇਸੇ ਤਰ੍ਹਾਂ ਜਦੋਂ ਮਨੁੱਖ ਸਰੀਰ ਛਡਦਾ ਹੈ ਉਹ ਆਪਣੇ ਸੰਸਕਾਰ ਵੀ ਨਾਲ ਹੀ ਲੈ ਜਾਂਦਾ ਹੈ। ਉਹ ਸੰਸਕਾਰ ਹੀ ਉਸਨੂੰ ਅਗਲਾ ਜਾਮਾ ਲੈਣ ਲਈ ਪ੍ਰੇਰਤ ਕਰਦੇ ਹਨ ਤੇ ਉਹ ਚੌਰਾਸੀ ਦੇ ਗੇੜ ਵਿਚ ਬੰਨ੍ਹਿਆ ਜਾਂਦਾ ਹੈ। ਮਨੁੱਖ ਤਾਂ ਮੌਜ ਮਾਣਦਾ ਹੈ, ਸਰੀਰ ਤਾਂ ਕਪੜੇ ਦੀ ਭਾਂਤੀ ਹੈ, ਕਪੜੇ ਜਦੋਂ ਪੁਰਾਣੇ ਹੋ ਜਾਂਦੇ ਹਨ ਉਨ੍ਹਾਂ ਨੂੰ ਬਦਲਣ ਦੀ ਲੋੜ ਪੈਂਦੀ ਹੈ। ਅਗਿਆਨੀ ਇਸ ਗੱਲ ਨੂੰ ਨਹੀਂ ਜਾਣਦੇ। ਜਗਿਆਸੂ ਜਿਹੜੇ ਅਨੁਸ਼ਾਸ਼ਨ ਦੇ ਮਾਰਗ ਤੇ ਚਲਦੇ ਹਨ ਪੂਰੀ ਤਨ ਦੇਹੀ ਨਾਲ ਆਪਣੇ ਉਤੇ ਕਾਬੂ ਰਖਦੇ ਹਨ ਤੇ ਮਨ ਨੂੰ ਇਕਾਗਰ ਕਰਦੇ ਹਨ। ਜਿਹੜੇ ਆਪਣੀਆਂ ਇਛਾਵਾਂ ਤੇ ਕਾਬੂ ਪਾ ਚੁੱਕੇ ਹਨ, ਉਹ ਛੇਤੀ ਹੀ ਸਤਿ ਪ੍ਰਾਪਤ ਕਰ ਲੈਂਦੇ ਹਨ।

ਜੀਵ ਪ੍ਰਮਾਤਮਾ ਦਾ ਛੋਟਾ ਜਿਹਾ ਭਾਗ ਹੈ। ਸੁਰਾਹੀ ਦੇ ਅੰਦਰ ਦੀ ਖਾਲੀ ਥਾਂ, ਕਮਰੇ ਦੇ ਅੰਦਰ ਖਾਲੀ ਥਾਂ, ਬਾਹਰ ਦੀ ਸਾਰੀ ਜਗ੍ਹਾ ਸਭ ਇਕ ਹੀ ਹੈ। ਅਸੀਂ ਆਪਣੀ ਕਲਪਨਾ ਨਾਲ ਜਿਥੇ ਚਾਹੀਏ, ਹੱਦਾਂ ਲਗਾ ਸਕਦੇ ਹਾਂ ਪਰ ਜਗ੍ਹਾ ਤਾਂ ਇਕ ਮਨੁੱਖ ਦੀ ਹੋਂਦ ਹੀ ਹੈ। ਕਦੇ ਕੋਈ ਸ਼ਕਤੀ ਨਹੀਂ ਸੀ,

ਨਾ ਹੀ ਕਦੇ ਹੋਵੇਗੀ ਜਿਹੜੀ ਮਨੁੱਖ ਨੂੰ, ਪੁਲਾੜ ਨੂੰ ਵੰਡ ਸਕੇ। ਇਸੇ ਤਰ੍ਹਾਂ ਕੋਈ ਇਹੋ ਜਿਹੀ ਸ਼ਕਤੀ ਨਹੀਂ ਜਿਹੜੀ ਆਤਮਾ ਦੇ ਟੁਕੜੇ ਕਰ ਸਕੇ ਤੇ ਵੰਡ ਸਕੇ ਤੇ ਕਿਸੇ ਇਕ ਟੁਕੜੇ ਦਾ ਮਨੁੱਖ ਬਣਾ ਸਕੇ। ਜਦੋਂ ਅਸੀਂ ਕਿਸੇ ਮਨੁੱਖ ਨੂੰ ਦੇਖਦੇ ਹਾਂ, ਉਸ ਦੇ ਆਕਾਰ ਨੂੰ ਦੇਖਦੇ ਹਾਂ, ਉਸ ਦੇ ਨਾਪ ਨੂੰ ਦੇਖਦੇ ਹਾਂ, ਉਹ ਪੂਰਨ ਤੋਂ, ਆਪਣੇ ਵਜੂਦ ਤੋਂ, ਇਕ ਹਿੱਸਾ ਪੂਰੀ ਚੀਜ਼ ਦਾ ਹੀ ਹਿੱਸਾ ਲਗਦਾ ਹੈ, ਅਸੀਂ ਉਸ ਨੂੰ ਇਕ ਜੀਵ ਕਹਿੰਦੇ ਹਾਂ। ਇਹ ਇਕ ਵਖਰੀ ਹੋਂਦ ਉਸ ਦੀ ਹਉਮੈ ਕਰਕੇ ਹੈ, ਹਉਮੈ ਦੇ ਪਾਏ ਹੋਏ ਪੜਦੇ ਕਰਕੇ ਹੈ, ਉਹ ਮੰਨਣ ਨੂੰ ਤਿਆਰ ਹੀ ਨਹੀਂ ਕਿ ਉਹ ਪ੍ਰਮਾਤਮਾ ਦਾ ਹੀ ਭਾਗ ਹੈ, ਉਸ ਨਾਲ ਇਹ ਪ੍ਰਤੀਤ ਹੋਣ ਲਗ ਪੈਂਦਾ ਹੈ ਕਿ ਜੀਵ ਆਤਮਾ, ਪ੍ਰਮਾਤਮਾ ਦਾ ਇਕ ਛੋਟਾ ਜਿਹਾ ਹਿੱਸਾ ਹੈ। ਵਾਸਤਵ ਵਿਚ ਇਸ ਤਰ੍ਹਾਂ ਨਹੀਂ। ਜਦੋਂ ਯੋਗੀ ਸਾਰੀਆਂ ਹੱਦਾਂ ਪਾਰ ਕਰ ਲੈਂਦਾ ਹੈ ਇਸ ਦਿਸਦੇ ਸਰੀਰ ਤੋਂ ਸੂਖਮ, ਸੂਖਮ ਤੋਂ ਅਤਿ ਸੂਖਮ ਵਿਚ ਚਲਾ ਜਾਂਦਾ ਹੈ। ਉਹ ਇਸ ਸਚਾਈ ਨੂੰ ਜਾਣ ਲੈਂਦਾ ਹੈ ਕਿ ਕੇਵਲ ਇਕ ਹੀ ਸਚਾਈ ਹੈ ਇਕ ਹੀ ਸਤਿ ਹੈ, ਉਹ ਹੈ ਸਭ ਵਿਚ ਵਸ ਰਹੀ ਆਤਮਾ।

12. ਸੂਰਜ ਵਿਚ ਜੋ ਤੇਜ ਸਾਰੇ ਜਗਤ ਨੂੰ ਪ੍ਰਕਾਸ਼ਤ ਕਰਦਾ ਹੈ ਅਤੇ ਜੋ ਚੰਦਰਮਾ ਤੇ ਅਗਨੀ ਵਿਚ ਹੈ ਉਹ ਸਭ ਮੇਰਾ ਹੀ ਤੇਜ ਹੈ।

13. ਮੈਂ ਹੀ ਪ੍ਰਿਥਵੀ ਵਿਚ ਪ੍ਰਵੇਸ਼ ਕਰਕੇ ਆਪਣੇ ਪ੍ਰਭਾਵ ਨਾਲ ਸਭ ਜੀਵਾਂ ਨੂੰ ਧਾਰਨ ਕਰਦਾ ਹਾਂ ਅਤੇ ਸੋਮ ਰੂਪੀ ਰਸ ਹੋ ਕੇ ਸਭ ਔਸ਼ਧੀਆਂ ਨੂੰ ਸਫਲ ਕਰਦਾ ਹਾਂ।

14. ਮੈਂ ਹੀ ਵੈਸ਼੍ਵਾਨਲ ਹੋ ਕੇ ਜੀਵਾਂ ਦੀ ਦੇਹ ਵਿਚ ਪ੍ਰਵੇਸ਼ ਕਰਦਾ ਹੋਇਆ ਪ੍ਰਾਣ ਅਪਾਨ ਵਾਯੂ ਨਾਲ ਮਿਲ ਕੇ ਚਾਰੋਂ ਪ੍ਰਕਾਰ ਦੇ ਅੰਨ ਨੂੰ ਪੁਚਾਉਂਦਾ ਹਾਂ।

15. ਮੈਂ ਸਭ ਦੇ ਹਿਰਦੇ ਵਿਚ (ਅੰਤਰਜਾਮੀ ਹੋ ਕੇ) ਸਥਿਤ ਹਾਂ, ਮੈਂ ਤੋਂ ਹੀ ਸਿਮ੍ਰਿਤੀ ਗਿਆਨ ਅਤੇ ਇਨ੍ਹਾਂ ਦਾ ਨਾ ਹੋਣਾ ਭੀ ਹੈ ਜੋ ਸਾਰੇ ਵੇਦਾਂ ਵਿਚ ਜਾਨਣ ਯੋਗ ਵਸਤੂ ਹੈ ਉਹ ਮੈਂ ਹਾਂ। ਵੇਦਾਂਤ ਦਾ ਕਰਤਾ ਅਤੇ ਵੇਦ ਨੂੰ ਜਾਨਣ ਵਾਲਾ ਮੈਂ ਹਾਂ।

ਦਗ-ਦਗ ਕਰਦਾ ਸੂਰਜ ਮੈਂ ਹਾਂ, ਚੰਦਰਮਾ ਦੀ ਠੰਡੀ ਚਾਨਣੀ ਮੈਂ ਹਾਂ, ਅੱਗ ਦੀਆਂ ਜਲਦੀਆਂ ਲਪਟਾਂ ਮੈਂ ਹਾਂ, ਮੈਂ ਹੀ ਸਰਵੋਤਮ ਹਾਂ। ਇਨ੍ਹਾਂ ਸ਼ਕਤੀਆਂ ਰਾਹੀਂ ਜੋ ਵੀ ਪ੍ਰਗਟ ਹੁੰਦਾ ਹੈ ਉਹ ਉਸ ਇਕ ਸਰਵੋਤਮ ਪ੍ਰਮਾਤਮਾ ਦਾ ਹੀ ਪ੍ਰਗਟਾਵਾ ਹੈ, ਉਸ ਨਾਲ ਹੀ ਪੌਦੇ ਵਧਦੇ ਹਨ, ਸਾਰੀ ਹਰਿਆਵਲ ਫੁੱਲ, ਬੂਟੇ, ਸਾਰੇ ਪਸ਼ੂ, ਪੰਛੀ ਪ੍ਰਾਣ ਪ੍ਰਾਪਤ ਕਰਦੇ ਹਨ। ਮਨੁੱਖ ਦੇ ਸਰੀਰ ਵਿਚ ਵਸਦੇ ਪ੍ਰਾਣ ਉਸ ਪ੍ਰਮਾਤਮਾ ਦੀ ਹੀ ਦੇਣ ਹੈ। ਸਾਰੀ ਬੁੱਧੀ ਸਾਰੇ ਗਿਆਨ ਦਾ ਸ੍ਰੋਤ ਇਕ ਹੀ ਹੈ, ਮਨੁੱਖੀ ਦਿਮਾਗ ਵਿਚ ਗਿਆਨ ਦੀ ਸ਼ਕਤੀ ਜਿਸ ਨਾਲ ਮਨੁੱਖ ਦੀ ਯਾਦਾਸ਼ਤ ਹੈ ਉਹ ਵੀ ਪ੍ਰਮਾਤਮਾ ਦੀ ਦੇਣ ਹੈ। ਉਸ ਸ਼ਕਤੀ ਤੋਂ ਹੀ ਵੇਦ ਤੇ ਵੇਦਾਂਤ ਦਾ ਜਨਮ ਹੋਇਆ, ਵੇਦ ਵੇਦਾਂਤ ਦੇ ਸਾਰੇ ਵਾਦ ਵਿਵਾਦ ਸਾਰੇ ਗੁਣ ਇਸ ਸ਼ਕਤੀ ਤੋਂ ਹੀ ਉਪਜੇ ਹਨ। ਇਕੋ ਪ੍ਰਮਾਤਮਾ ਦਾ ਹੀ ਪਸਾਰਾ ਸਭ ਜਗ੍ਹਾ ਹੈ, ਉਸ ਦਾ ਹੀ ਵਾਸਾ ਸਾਰੇ ਜੀਵਾਂ ਵਿਚ ਹੈ। ਉਸ ਦੀ ਸ਼ਕਤੀ ਹੀ ਸਾਰੇ ਜੀਵਾਂ ਨੂੰ ਪ੍ਰੇਰਨਾ ਦਿੰਦੀ ਹੈ ਤਾਂ ਜੋ ਉਹ ਆਪਣੇ ਕੰਮ ਕਰ ਸਕਣ।

ਜਗਿਆਸੂ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਸਾਰੇ ਇਕ ਹੀ ਸਤਿ ਪਸਰਿਆ ਹੋਇਆ ਹੈ, ਅੰਦਰ ਬਾਹਰ ਇਕ ਹੀ ਹੈ। ਇਹ ਗਿਆਨ ਹੋ ਜਾਣ ਨਾਲ ਕਿ ਸਭ ਜਗ੍ਹਾ ਇਕ ਦਾ ਹੀ ਪਸਾਰਾ ਹੈ, ਉਹ ਹੀ ਪ੍ਰਕਾਸ਼ ਦਾ ਸ੍ਰੋਤ ਹੈ, ਸੂਰਜ, ਚੰਦ ਦਾ ਸ੍ਰੋਤ ਉਹ ਹੀ ਹੈ, ਤਾਰਿਆਂ ਦਾ ਸ੍ਰੋਤ ਵੀ ਉਹ ਹੀ ਹੈ, ਗਿਆਨ ਦਾ ਸ੍ਰੋਤ ਉਹ ਆਪ ਹੀ ਹੈ, ਇਸ ਗਿਆਨ ਸਦਕਾ ਹੀ ਮਨੁੱਖ ਇਹ ਪਛਾਣ ਸਕਦਾ ਹੈ ਕਿ ਉਸ ਦੇ ਜੀਵਨ ਦਾ ਲਕਸ਼ ਕੀ ਹੈ, ਆਦੇਸ਼ ਕੀ ਹੈ। ਪ੍ਰਮਾਤਮਾ ਪ੍ਰਾਪਤੀ ਹੀ ਆਦੇਸ਼ ਹੈ, ਪ੍ਰਮਾਤਮਾ ਹੀ ਸਭ ਦੇ ਅੰਦਰ ਨਿਵਾਸ ਰਖਦਾ ਹੈ।

16. ਇਸ ਲੋਕ ਵਿਚ ਦੋ ਪ੍ਰਕਾਰ ਦੇ ਮਨੁੱਖ ਹਨ - ਇਕ ਨਾਸ਼ ਹੋਣ ਵਾਲੇ, ਦੂਸਰੇ ਅਵਿਨਾਸ਼ੀ। ਜੀਵ ਸਾਰੇ ਹੀ ਨਾਸ਼ਵਾਨ ਹਨ ਤੇ ਅਬਿਨਾਸ਼ੀ ਨੂੰ ਕੂਟਸਥ ਆਖਦੇ ਹਨ।

17. ਇਨ੍ਹਾਂ ਤੋਂ ਪਰੇ ਹੋਰ ਪੁਰਸ਼ ਹੈ ਜਿਸਨੂੰ ਪਰਮਾਤਮਾ ਕਹਿੰਦੇ ਹਨ ਜੋ ਸਭ ਵਿਚ ਵਿਆਪਕ ਹੈ, ਤਿੰਨਾਂ ਲੋਕਾਂ ਦਾ ਆਸਰਾ ਹੈ, ਅਬਿਨਾਸ਼ੀ ਹੈ।

18. ਮੈਂ ਨਾਸ਼ਵੰਤਾ ਤੋਂ ਪਰ੍ਹੇ ਤੇ ਅਬਿਨਾਸ਼ੀ ਤੋਂ ਭੀ ਉਤਮ ਹਾਂ ਇਸ ਲੋਕ ਵਿਚ ਤੇ ਵੇਦ ਵਿਚ ਮੈਨੂੰ ਪੁਰਸ਼ੋਤਮ ਕਿਹਾ ਹੈ।

ਇਨ੍ਹਾਂ ਸ਼ਲੋਕਾਂ ਵਿਚ ਦੋ ਵੱਖ ਵੱਖ ਸ਼ਬਦ ਵਰਤੇ ਗਏ ਹਨ, ਨਾਸ਼ਵਾਨ ਤੇ ਅਬਿਨਾਸ਼ੀ। ਇਸ ਸੰਸਾਰ ਵਿਚ ਅਸੀਂ ਦੋ ਸਚਾਈਆਂ ਦੇਖਦੇ ਹਾਂ। ਇਕ ਪੂਰੀ ਤਰ੍ਹਾਂ ਸਥਾਈ ਹੈ, ਸੱਚ ਹੈ, ਸਦੈਵ ਹੈ, ਦੂਸਰੀ ਚਲਾਏਮਾਨ ਹੈ, ਨਾਸ਼ਵਾਨ ਹੈ। ਇਕ ਸਦਾ ਬਦਲਦੀ ਰਹਿੰਦੀ ਹੈ, ਜੰਮਦੀ ਰਹਿੰਦੀ ਹੈ, ਮਰਦੀ ਰਹਿੰਦੀ ਹੈ, ਦੂਸਰੀ ਸਦੈਵੀ ਹੈ, ਸਥਾਈ ਹੈ ਉਸ ਵਿਚ ਕੋਈ ਬਦਲਾਵ ਹੈ ਹੀ ਨਹੀਂ। ਮਨੁੱਖੀ ਜੀਵਨ ਦੇ ਤਿੰਨ ਹਿੱਸੇ ਹਨ - ਇਕ ਸਰੀਰ ਹੈ, ਸ੍ਵਾਸ ਹਨ, ਇੰਦ੍ਰੀਆਂ ਹਨ, ਸੁਚੇਤ ਮਨ ਹੈ, ਦੂਸਰਾ ਅਚੇਤ ਮਨ ਹੈ ਤੇ ਜੀਵ ਆਤਮਾ ਹੈ ਤੇ ਤੀਸਰਾ ਇਕ ਅਟੱਲ ਸਚਾਈ ਹੈ ਜੋ ਉਤਮ ਸਤਿ ਹੈ, ਅੰਤਮ ਸਤਿ ਹੈ। ਪਹਿਲਾ ਭਾਗ ਨਾਸ਼ਵਾਨ ਹੈ, ਦੂਸਰਾ ਭਾਗ ਕੁਝ ਨਾਸ਼ਵਾਨ ਹੈ ਕੁਝ ਅਬਿਨਾਸ਼ੀ। ਤੀਸਰਾ ਭਾਗ ਪੂਰੀ ਤਰ੍ਹਾਂ ਅਬਿਨਾਸ਼ੀ ਹੈ। ਪਹਿਲੇ ਤੇ ਦੂਸਰੇ ਦੀ ਹੋਂਦ ਤੀਸਰੇ ਕਰਕੇ ਹੀ ਹੈ, ਤੀਸਰੇ ਦੀ ਸ਼ਕਤੀ ਕਰਕੇ ਹੀ ਹੈ, ਪ੍ਰਮਾਤਮਾ, ਅੰਤਮ ਸਤਿ ਹੀ ਜੀਵਨ ਸ੍ਰੋਤ ਹੈ, ਪ੍ਰਕਾਸ਼ ਦਾ ਸ੍ਰੋਤ ਹੈ, ਉਹ ਹੀ ਸਾਰੇ ਸੰਸਾਰ ਨੂੰ ਚਲਾਉਂਦਾ ਹੈ ਤੇ ਜੀਵਨ ਦਿੰਦਾ ਹੈ। ਉਹ ਪ੍ਰਮਾਤਮਾ ਹੀ ਸਭ ਤੋਂ ਉਤਮ ਹੈ ਤੇ ਉਚਾ ਹੈ। ਮਹਾਂਪੁਰਖ ਤੇ ਵੇਦ ਉਸਨੂੰ ਪ੍ਰਮਾਤਮਾ, ਪ੍ਰਭੂ, ਈਸ਼ਵਰ ਕਹਿੰਦੇ ਹਨ।

ਜਗਿਆਸੂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਰੀਰ, ਇੰਦ੍ਰੀਆਂ, ਸ੍ਵਾਸ ਤੇ ਚੇਤਨ ਮਨ ਇਕ ਭਾਗ ਹੈ ਤੇ ਪੂਰਾ ਜੀਵਨ ਹੈ। ਇਹ ਭਾਗ ਸਦਾ ਹੀ ਬਦਲਦਾ ਰਹਿੰਦਾ ਹੈ, ਜਨਮ ਤੋਂ ਮਰਨ ਤਕ ਬਦਲਦਾ ਰਹਿੰਦਾ ਹੈ। ਦੂਸਰਾ ਭਾਗ ਅਚੇਤ

ਮਨ ਹੈ, ਇਸ ਵਿਚ ਸਾਰੇ ਸੰਸਕਾਰ, ਯਾਦਾਂ ਜਮ੍ਹਾਂ ਹੁੰਦੀਆਂ ਹਨ। ਇਹ ਜੀਵ ਨਾਲ ਜੁੜਿਆ ਰਹਿੰਦਾ ਹੈ ਜਿਵੇਂ ਉਸ ਦਾ ਵਾਹਨ ਹੋਵੇ। ਜਦੋਂ ਪਹਿਲਾ ਭਾਗ ਦੂਸਰੇ ਨਾਲੋਂ ਮਰਨ ਉਪਰਾਂਤ ਵਖਰਾ ਹੋ ਜਾਂਦਾ ਹੈ, ਅਚੇਤ ਮਨ ਤੋਂ ਜੀਵ ਆਤਮਾ ਉਸ ਤਰ੍ਹਾਂ ਹੀ ਰਹਿੰਦੀ ਹੈ। ਜਦੋਂ ਜੀਵ ਆਤਮਾ ਵਾਹਨ ਨਾਲੋਂ ਵਖਰੀ ਹੁੰਦੀ ਹੈ ਤੇ ਸਤਿ ਨੂੰ ਪ੍ਰਾਪਤ ਹੁੰਦੀ ਹੈ ਉਦੋਂ ਹੀ ਜਨਮ ਮਰਨ ਦੇ ਗੇੜ ਤੋਂ ਛੁੱਟੀ ਮਿਲਦੀ ਹੈ ਤੇ ਜੀਵ ਮੁਕਤ ਹੁੰਦਾ ਹੈ। ਜਦੋਂ ਸਤਿ ਦੀ ਪ੍ਰਾਪਤੀ ਹੁੰਦੀ ਹੈ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਹੋ ਜਾਂਦਾ ਹੈ। ਜਗਿਆਸੂ ਨੂੰ ਇਹ ਜਾਣ ਲੈਣਾ ਚਾਹੀਦਾ ਹੈ, ਸਮਝ ਲੈਣਾ ਚਾਹੀਦਾ ਹੈ ਕਿ ਪ੍ਰਮਾਤਮਾ ਦਾ ਨਿਵਾਸ, ਪ੍ਰਭੂ ਦਾ ਨਿਵਾਸ ਅੰਦਰ ਅਤਿ ਸੂਖਮ ਸਰੀਰ ਵਿਚ ਹੀ ਹੈ, ਬਾਹਰ ਦਾ ਸਰੀਰ ਤਾਂ ਕੇਵਲ ਬਾਹਰੀ ਚਾਦਰ ਹੈ। ਜਿਹੜਾ ਪੈਂਡਾ ਸਾਨੂੰ ਪੂਰਾ ਕਰਨਾ ਚਾਹੀਦਾ ਹੈ ਉਹ ਬਾਹਰੀ ਸੰਸਾਰ ਦਾ ਪੈਂਡਾ ਨਹੀਂ, ਉਹ ਤਾਂ ਅੰਦਰ ਦਾ ਪੈਂਡਾ ਹੈ, ਉਹ ਪੈਂਡਾ ਜਿਹੜਾ ਬਾਹਰੀ ਸਰੀਰ ਤੋਂ ਸੂਖਮ ਵਿਚ ਲੈ ਜਾਂਦਾ ਹੈ ਤੇ ਅੰਤ ਵਿਚ ਅਤਿ ਸੂਖਮ ਵਿਚ ਲੈ ਜਾਂਦਾ ਹੈ, ਪ੍ਰਭੂ ਨਾਲ ਮੇਲ ਦਿੰਦਾ ਹੈ।

19. ਹੇ ਭਾਰਤ! ਜੋ ਮੋਹ ਤੋਂ ਛੁਟ ਕੇ ਮੈਨੂੰ ਐਸਾ ਪੁਰਸ਼ੋਤਮ ਜਾਣਦਾ ਹੈ ਉਹ ਸਰਵ ਗਿਆਤਾ ਸਤਿ ਭਾਵ ਨਾਲ ਮੈਨੂੰ ਧਿਆਉਂਦਾ ਹੈ।

20. ਹੇ ਨਿਸ਼ ਪਾਪ ਭਾਰਤ! ਇਹ ਅਤਿ ਗੁਪਤ ਉਪਦੇਸ਼ ਮੈਂ ਸੁਣਾਇਆ ਹੈ ਇਸਨੂੰ ਜਾਣ ਕੇ ਮਨੁੱਖ ਗਿਆਨੀ ਹੋ ਜਾਂਦਾ ਹੈ ਅਤੇ ਉਸ ਦਾ ਸਾਰਾ ਕਰਤਵਯ ਪੂਰਾ ਹੋ ਜਾਂਦਾ ਹੈ।

ਜਦੋਂ ਤਕ ਮਨੁੱਖ ਬਾਹਰੀ ਸੰਸਾਰ ਵਿਚ ਭਰਮਿਆ ਪਿਆ ਹੈ, ਬਾਹਰੀ ਖੇਲ੍ਹ ਤਮਾਸ਼ਿਆਂ ਵਿਚ, ਭਾਂਤ ਭਾਂਤ ਦੀਆਂ ਮਨ ਮੋਹਕ ਵਸਤੂਆਂ ਵਿਚ ਰੁਝਿਆ ਹੋਇਆ ਹੈ ਉਦੋਂ ਤਕ ਉਹ ਵਾਹਿਗੁਰੂ ਦੀ ਮਿਹਰ, ਉਸ ਦੀ ਸ਼ਾਨ ਬਾਨ ਉਸ ਦੇ ਤੇਜ ਪ੍ਰਤਾਪ ਤੋਂ, ਉਸ ਦੇ ਕ੍ਰਿਪਾਲੂ, ਦਿਆਲੂ ਉਸ ਦੀ ਸੁਹਿਰਦਤਾ ਤੋਂ ਬਿਲਕੁਲ ਅਣਜਾਣ ਹੈ। ਜਦੋਂ ਜਗਿਆਸੂ ਨੂੰ ਅੰਤਰ ਬਾਹਰ ਦੋਨਾਂ ਦਾ ਗਿਆਨ ਹੋ ਜਾਂਦਾ ਹੈ, ਇਕ ਵਾਰੀ ਉਹ ਉਸ ਵਾਹਿਗੁਰੂ ਨੂੰ ਜਾਣ ਲੈਂਦਾ ਹੈ ਫੇਰ ਉਹ ਉਸ ਪ੍ਰਭੂ ਦੀ ਪੂਰੀ ਸ਼ਰਧਾ ਨਾਲ ਤੇ ਭਰੋਸੇ ਨਾਲ ਸੇਵਾ ਕਰਦਾ ਹੈ। ਅਰਜਨ ਅਤੇ ਹੋਰ ਜਗਿਆਸੂਆਂ ਨੂੰ ਆਤਮ ਸਿੱਧੀ ਦਾ ਗੁਪਤ ਗਿਆਨ ਬਖਸ਼ਿਆ ਗਿਆ ਹੈ। ਇਹ ਗੁੱਝੇ ਜੰਦਰਿਆਂ ਦੀ ਚਾਬੀ ਹੈ। ਕਿਵੇਂ ਅੰਦਰ ਦੀ ਖੋਜ ਕਰਨੀ ਹੈ, ਆਪਾ ਚੀਨਣਾ ਹੈ, ਜਿਹੜਾ ਆਤਮ ਚੀਨ ਕੇ ਉਸ ਇਕ ਨੂੰ ਅੰਦਰ ਪ੍ਰਾਪਤ ਕਰ ਲਵੇਗਾ, ਆਪਣੀ ਡਿਊਟੀ ਪੂਰੀ ਤਰ੍ਹਾਂ ਕਰਦਾ ਰਹੇਗਾ, ਉਹ ਜੀਵਨ ਆਦੇਸ਼, ਜੀਵਨ ਦੇ ਲਕਸ਼ ਨੂੰ, ਉਸ ਪ੍ਰਭੂ ਨੂੰ ਪ੍ਰਾਪਤ ਹੋ ਜਾਵੇਗਾ।

ਇਹ ਪੰਦਰਵੇਂ ਅਧਿਆਇ ਦਾ ਅੰਤ ਹੈ ਜਿਸ ਵਿਚ ਆਤਮ ਸਿੱਧੀ ਦੇ ਗੁਪਤ ਗਿਆਨ ਦਾ ਵਰਨਣ ਕੀਤਾ ਹੈ।

**L L L L L L L**

(ਪੰਨਾ 18 ਦੀ ਬਾਕੀ)

ਉਠਿਆ, ਦੁਹਾਈ ਦਿਤੀ ਕਿ ਮੇਰੀ ਬਾਹੁੜੀ ਕਰੋ, ਜੋ ਤਨਖਾਹ ਲਾਉਣੀ ਹੈ, ਸੰਗਤ ਲਾ ਦੇਵੇ, ਪਰ ਮੈਨੂੰ ਬਖਸ਼ ਲਵੇ। ਸਾਰੀ ਸੰਗਤ ਨੇ ਸਰਬ ਸੰਮਤੀ ਨਾਲ ਹੁਕਮ ਦਿਤਾ ਕਿ ਸਰਵਣ ਸਿੰਘ ਮੂੰਹ ਕਾਲਾ ਕਰਕੇ ਛਿੱਤਰਾਂ ਦੀ ਮਾਲਾ ਗਲ ਵਿਚ ਪਾ ਕੇ ਗਧੇ ਤੇ ਚੜ੍ਹੇ। ਪੰਜਾਂ ਪਿੰਡਾ ਵਿਚ ਏਵੇਂ ਫਿਰੇ ਤੇ ਪੁਕਾਰ ਪੁਕਾਰ ਕੇ ਦਸਦਾ ਫਿਰੇ ਕਿ ਆਹ ਅਵੱਗਿਆ ਮੇਰੇ ਪਾਸੋਂ ਹੋਈ, ਜਿਸ ਕਾਰਨ ਇਹ ਤਨਖਾਹ ਸੰਗਤ ਵਲੋਂ ਲਾਈ ਗਈ। ਤਦ ਬਖਸ਼ਿਆ ਜਾ ਸਕਦਾ ਹੈ, ਐਵੇਂ ਨਹੀਂ। ਉਸ ਨੇ ਇਹ ਤਨਖਾਹ ਖੁਸ਼ੀ ਖੁਸ਼ੀ ਕਬੂਲ ਕੀਤੀ। ਉਸ ਦੇ ਪੂਰਬਲੇ ਚੰਗੇ ਅੰਕੁਰ ਜਾਗ ਆਏ, ਉਸ ਨੇ ਸੰਗਤ ਦਾ ਹੁਕਮ ਮੰਨ ਕੇ ਤਨਖਾਹ ਪੂਰੀ ਇਸ ਤਰ੍ਹਾਂ ਕੀਤੀ –

ਫਲੇਵਾਲ ਜਾ ਕੇ ਘੁਮਾਰਾਂ ਤੋਂ ਗਧਾ ਲਿਆ ਤੇ ਤਵੇ ਦੀ ਕਾਲਖ ਨਾਲ ਤੇਲ ਰਲਾ ਕੇ ਮੂੰਹ ਕਾਲਾ ਕੀਤਾ, ਗਲ ਵਿਚ ਛਿਤਰਾਂ ਦੀ ਮਾਲਾ ਪਾਈ ਤੇ ਗਧੇ ਤੇ ਸਵਾਰ ਹੋ ਗਿਆ। ਇਸ ਤਰ੍ਹਾਂ ਉਹ ਫਲੇਵਾਲ, ਗੁਜਰਵਾਲ, ਨਾਰੰਗਵਾਲ, ਲੋਹਗੜ੍ਹ ਅਤੇ ਮਹਿਮਾ ਸਿੰਘ ਵਾਲਾ, ਪੰਜਾਂ ਪਿੰਡਾਂ ਵਿਚ ਗਧੇ ਤੇ ਚੜ੍ਹਿਆ ਚੜ੍ਹਾਇਆ ਫਿਰਿਆ। ਉਹ ਕੁਲ ਦੀ ਕਾਣ–ਕਣੌਡ ਛਡ ਕੇ ਆਪਣੀ ਅਵੱਗਿਆ ਆਪਣੇ ਮੂੰਹੋਂ ਥਾਂ ਥਾਂ ਖੜਾ ਹੋ ਕੇ ਦਸਦਾ ਰਿਹਾ। ਜਦ ਨਾਰੰਗਵਾਲ ਆਇਆ ਤਾਂ ਸਾਡੇ ਗ੍ਰਹਿ ਵਿਖੇ ਜਥੇ ਦਾ ਇਕੱਠ ਸੀ ਤੇ ਦੀਵਾਨ ਸਜਿਆ ਹੋਇਆ ਸੀ। ਸਾਡੀ ਮਾਤਾ ਨੇ ਹੰਝੂਆਂ ਨਾਲ ਪੁਲਕ੍ਰਿਤ ਹੋ ਕੇ ਤੇ ਗਲਵਕੜੀ ਪਾ ਕੇ ਉਸ ਨੂੰ ਗਧੇ ਤੋਂ ਉਤਾਰਿਆ ਤੇ ਭਰੇ ਦੀਵਾਨ ਵਿਚ ਸੰਗਤ ਦੇ ਆਣ ਪੇਸ਼ ਕੀਤਾ। ਸਾਰੀ ਸੰਗਤ ਦੇਖ ਕੇ ਦ੍ਰਵੀ–ਭੂਤ ਹੋ ਗਈ। ਦਾਸ ਨੂੰ ਹੁਕਮ ਹੋਇਆ ਕਿ ਇਸ ਦੀ ਕਾਲਖ ਲਾਹ ਕੇ ਮੁੜ ਸੰਗਤ ਵਿਚ ਬਿਠਾਵੋ। ਮਸਾਂ ਇਕ ਘੰਟੇ ਵਿਚ ਕਾਲਖ ਲੱਥੀ, ਪਰਮ ਨਿਰਮਲ ਚੇਹਰਾ ਹੋ ਗਿਆ। ਚੇਹਰੇ ਤੇ ਉਹ ਰੱਬੀ ਜਲਾਲ ਆਇਆ, ਜਿਸ ਦਾ ਜਮਾਲ ਕਿਸੇ ਤੋਂ ਝਲਿਆ ਨਾ ਜਾਵੇ। ਕਮਾਲ ਦੀ ਗਰੀਬੀ ਅਜ ਭਾਈ ਸਰਵਣ ਸਿੰਘ ਜੀ ਦੇ ਰਗੋ ਰੇਸ਼ੇ ਵਿਚ ਛਾ ਗਈ, ਸਿੱਖੀ ਸਿਦਕ ਦੇ ਜਾਹੋ ਜਲਾਲ ਵਾਲੇ ਕਮਾਲ ਵਿਚ ਸਾਵਧਾਨ ਹੋਇਆ।

ਬਿਬੇਕ ਸਰਬ ਲੋਹ ਦੀ ਰਹਿਤ ਰਹਿਣੀ ਵਿਚ ਸਾਵਧਾਨ ਹੁੰਦਾ ਹੋਇਆ, ਰਹਿੰਦੀ ਆਯੂ ਬਤੀਤ ਕਰਨ ਲਗਾ। ਅਗੇ ਨਾਲੋਂ ਭੀ ਦਸ ਗੁਣੀ ਕਾਰ ਸੁਕ੍ਰਿਤ ਕਰਣੀ ਗੁਰੂ ਘਰ ਦੀ ਕਮਾਵਣ ਲੱਗਾ। ਅਗੇ ਨਾਲੋਂ ਭੀ ਸੌ ਗੁਣਾ ਵਧੇਰੇ ਸਤਿਕਾਰ ਭਾਈ ਸਰਵਣ ਸਿੰਘ ਜੀ ਦਾ ਸੰਗਤ ਵਿਚ ਹੋਣ ਲਗਾ, ਪਰੰਤੂ ਅਤਿ ਦਰਜੇ ਦੀ ਨਿਮ੍ਰਤਾ ਵਿਚ ਲੀਨ ਹੋ ਕੇ ਅਜਰ ਨੂੰ ਜਰਨ ਵਾਲੀ ਅਤੇ ਉਚ ਆਤਮ–ਅਵਸਥਾ ਨੂੰ ਪ੍ਰਾਪਤ ਹੁੰਦੇ ਹੋਏ ਹਰਿ–ਰੰਗ–ਰੰਗੀ–ਜੀਵਨੀ ਬਤੀਤ ਕਰਨ ਲਗਾ। ਇਤਨੇ ਨੂੰ ਹੁਕਮ ਅੰਦਰ ਜੇਲ੍ਹ–ਯਾਤਰਾ ਭੁਗਤਣ ਲਈ ਅਸੀਂ ਉਮਰ–ਕੈਦ ਹੋ ਕੇ ਜੇਲ੍ਹਾਂ ਵਿਚ ਚਲੇ ਗਏ, ਸਾਡੇ ਪਿਛੋਂ ਹੀ ਸਾਡੇ ਪਰਮ ਪਿਆਰੇ ਵੀਰ ਭਾਈ ਸਰਵਣ ਸਿੰਘ ਗੁਰਪੁਰੀ ਪਧਾਰ ਗਏ। ਕੁਛ ਪਤਾ ਨਹੀਂ ਕਿਵੇਂ ਪਧਾਰੇ ਤੇ ਕਿਵੇਂ ਚੜ੍ਹਾਈਆਂ ਹੋਈਆਂ। ਵੰਨਗੀ ਮਾਤਰ ਪ੍ਰੇਮ–ਯਾਦ ਵਿਚ ਇਤਨੀ ਕੁ ਪ੍ਰੇਮ–ਵਾਰਤਾ ਭਾਈ ਸਰਵਣ ਸਿੰਘ ਜੀ ਦੀ ਅੰਕਤ ਕੀਤੀ ਗਈ ਹੈ।

**L L L L L L L**

# ਮਹਾਂਪੁਰਖਾਂ ਦੇ ਸੰਗ ਮੇਰੀ ਯੂ.ਪੀ. ਯਾਤਰਾ

***ਇੰਜ: ਜਸਵੰਤ ਸਿੰਘ 'ਸਿਆਣ'***

ਪਿਛਲੇ ਤਕਰੀਬਨ 20 ਸਾਲਾਂ ਤੋਂ ਮਹਾਂਪੁਰਖਾਂ ਦੀ ਸੰਗਤ ਵਿਚ ਵਿਚਰਦਿਆਂ, ਅਕਸਰ ਸੁਣੀਦਾ ਹੈ ਕਿ ਯੂ.ਪੀ. ਵਿਚ ਆਪ ਜੀ ਨੇ ਇਕ ਸਫਲ ਕਿਸਾਨ ਹੁੰਦਿਆਂ, "ਆਪਿ ਜਪੈ ਅਵਰਹ ਨਾਮੁ ਜਪਾਵੈ" ਦੇ ਮਹਾਂਵਾਕ ਅਨੁਸਾਰ ਕਿਸ ਤਰ੍ਹਾਂ ਕਰੜੀ ਘਾਲ ਕਮਾਈ ਕਰਦੇ ਹੋਏ, ਸੰਸਾਰ ਦੇ ਅਨੇਕਾਂ ਭੁੱਲੇ ਭਟਕੇ ਪ੍ਰਾਣੀਆਂ ਨੂੰ ਸਿੱਧੇ ਰਸਤੇ ਪਾਇਆ ਹੈ। ਇਸ ਮਹਾਨ ਪਰਉਪਕਾਰ ਦਾ ਝਲਕਾਰਾ ਭਾਵੇਂ ਰਤਵਾੜਾ ਸਾਹਿਬ ਦੇ ਸਾਲਾਨਾ ਸਮਾਗਮਾਂ ਵਿਚ ਜ਼ਰੂਰ ਪੈਂਦਾ ਸੀ, ਜਦੋਂ ਦੇਖੀਦਾ ਸੀ ਕਿ ਕਿਵੇਂ ਯੂ.ਪੀ. ਦੀਆਂ ਸੰਗਤਾਂ ਮਹਾਂਪੁਰਸ਼ਾਂ ਦੇ ਪਿਆਰ ਵਿਚ ਇਸ ਅਸਥਾਨ ਤੇ ਪਹੁੰਚ ਕੇ ਦਿਨ ਰਾਤ ਸੇਵਾ ਵਿਚ ਜੁੱਟ ਜਾਂਦੀਆਂ ਹਨ। ਨਾ ਇਨ੍ਹਾਂ ਦੇ ਨੇੜੇ ਕੋਈ ਥਕਾਵਟ, ਨਾ ਇਨ੍ਹਾਂ ਨੂੰ ਪਿਛੇ ਘਰ ਪਰਿਵਾਰ ਦਾ ਕੋਈ ਫਿਕਰ। ਕਿਸੇ ਅਦੁੱਤੀ ਪਿਆਰ ਦੇ ਰਸ ਵਿਚ ਰੰਗੇ ਇਹ ਪ੍ਰੇਮੀ, ਦਿਨ ਰਾਤ ਸੇਵਾ ਕਰਦੇ ਕਿਸੇ ਅਗੰਮੀ ਰਸ ਨੂੰ ਪ੍ਰਾਪਤ ਕਰਦੇ ਪ੍ਰਤੀਤ ਹੁੰਦੇ ਹਨ। ਇਸ ਤਰ੍ਹਾਂ ਇਨ੍ਹਾਂ ਦੀ ਸ਼ਰਧਾ ਭਾਵਨਾ ਨੂੰ ਦੇਖ ਕੇ, ਯੂ.ਪੀ. ਵਿਚ ਮਹਾਂਪੁਰਖਾਂ ਦੇ ਕੀਤੇ ਪਰਉਪਕਾਰਾਂ ਦਾ ਸਿੱਧਾ ਸਬੂਤ ਮਿਲਦਾ ਹੈ। ਕਈ ਵਾਰੀ ਦਿਲ ਵਿਚ ਇਹ ਤਰੰਗ ਉਠਦੀ ਸੀ ਕਿ ਉਸ ਪਾਵਨ ਧਰਤੀ ਦੇ ਦਰਸ਼ਨ ਕੀਤੇ ਜਾਣ ਜਿਸ ਅਸਥਾਨ ਤੇ ਪੂਰੇ 12 ਵਰ੍ਹੇ, ਆਪ ਜੀ ਨੇ ਰਹਿ ਕੇ, ਇਹ ਪਰਉਪਕਾਰ ਦਾ ਦਰਿਆ ਵਹਾਇਆ ਸੀ। ਉਸ ਧਰਤੀ ਤੇ ਜਾ ਕੇ ਸੀਸ ਝੁਕਾਉਣ ਨੂੰ ਹਰ ਪ੍ਰੇਮੀ ਦਾ ਦਿਲ ਕਰਦਾ ਹੈ ਜਿਥੇ ਕਿਸੇ ਰੱਬ ਦੇ ਪਿਆਰੇ ਨੇ ਬੈਠ ਕੇ ਕਰੜੀ ਘਾਲਨਾ ਘਾਲੀ ਹੁੰਦੀ ਹੈ।

ਇਕ ਵਾਰੀ ਸ਼ਿਵ ਜੀ ਮਹਾਰਾਜ, ਪਾਰਬਤੀ ਸਮੇਤ ਇਕ ਅਸਥਾਨ ਤੋਂ ਲੰਘਦੇ ਜਾ ਰਹੇ ਸਨ। ਅਚਾਨਕ ਆਪ ਇਕ ਥਾਂ ਰੁਕ ਕੇ, ਬਾਰ ਬਾਰ ਬੰਦਨਾ ਕਰਨ ਲੱਗੇ। ਪਾਰਬਤੀ ਕਹਿਣ ਲੱਗੀ, ਮਹਾਰਾਜ! ਨਾ ਇਸ ਅਸਥਾਨ ਤੇ ਕੋਈ ਮੰਦਰ, ਨਾ ਕੋਈ ਮੱਠ, ਨਾ ਕੋਈ ਮਸਜਿਦ। ਆਪ ਝੁਕ ਝੁਕ ਕੇ ਸਲਾਮਾਂ ਕਿਉਂ ਕਰ ਰਹੇ ਹੋ? ਸ਼ਿਵ ਜੀ ਮਹਾਰਾਜ ਕਹਿਣ ਲੱਗੇ, ਪਾਰਬਤੀ! ਇਸ ਅਸਥਾਨ ਤੇ ਕਦੀ ਕਿਸੇ ਰੱਬ ਦੇ ਪਿਆਰੇ ਨੇ ਲੰਮਾ ਸਮਾਂ ਬੈਠ ਕੇ ਰੱਬ ਦੀ ਯਾਦ ਵਿਚ ਬਿਤਾਇਆ ਸੀ। ਇਹ ਧਰਤੀ ਅੱਜ ਵੀ ਨਾਮ ਰੰਗ ਦੀਆਂ ਮਹਿਕਾਂ ਖਿਲਾਰ ਰਹੀ ਹੈ ਤੇ ਰੱਬੀ ਪਿਆਰ ਵਾਲਿਆਂ ਦੇ ਹਿਰਦਿਆਂ ਨੂੰ ਖਿੱਚ ਪਾਉਂਦੀ ਹੈ। ਇਸ ਲਈ ਬਾਰ ਬਾਰ ਇਸ ਧਰਤੀ ਨੂੰ ਨਮਸਕਾਰ ਕਰਨ ਨੂੰ ਜੀਅ ਕਰਦੈ। ਸਮਾਂ ਪਾ ਕੇ ਇਹੋ ਜਿਹੀ ਧਰਤੀ ਬੈਕੁੰਠ ਦਾ ਰੂਪ ਧਾਰਨ ਕਰ ਲਿਆ ਕਰਦੀ ਹੈ ਜਿਸ ਬਾਰੇ ਬਾਣੀ ਵਿਚ ਵੀ ਫੁਰਮਾਨ ਹੈ -

***ਬੈਕੁੰਠ ਨਗਰੁ ਜਹਾ ਸੰਤ ਵਾਸਾ॥***
***ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥***

***ਪੰਨਾ - 742***

ਪਵਿੱਤਰ ਹੋ ਜਾਂਦਾ ਹੈ ਉਹ ਥਾਂ ਜਿਥੇ ਰੱਬ ਦੇ ਪਿਆਰੇ ਸੰਤ ਜਨ, ਆਪਣੇ ਮਾਲਕ ਦੀ ਸਿਫਤ ਸਲਾਹ ਵਿਚ ਜੁੜ ਕੇ ਬੈਠਦੇ ਹਨ।

***ਅਠਸਠਿ ਤੀਰਥ ਜਹ ਸਾਧ ਪਗ ਧਰਹਿ॥***
***ਤਹ ਬੈਕੁੰਠੁ ਜਹ ਨਾਮੁ ਉਚਰਹਿ॥ ਪੰਨਾ - 890***

ਸੋ ਇਕ ਦਿਨ ਅਚਾਨਕ ਮਹਾਂਪੁਰਖਾਂ ਦੇ ਦਰਸ਼ਨਾਂ ਲਈ ਰਤਵਾੜਾ ਸਾਹਿਬ ਪੁੱਜਾ ਤਾਂ ਉਥੇ ਆਪ ਜੀ ਵਲੋਂ ਯੂ.ਪੀ. ਨੂੰ ਜਾਣ ਵਾਸਤੇ ਪ੍ਰੋਗਰਾਮ ਬਣਾਇਆ ਜਾ ਰਿਹਾ ਸੀ। ਮੇਰੇ ਅੰਦਰਲੇ ਨੇ ਬਿਨਾਂ ਸੋਚੇ ਸਮਝੇ ਮਹਾਂਪੁਰਖਾਂ ਦੇ ਚਰਨਾਂ ਵਿਚ ਬੇਨਤੀ ਕਰ ਦਿਤੀ ਕਿ ਆਪ ਜੀ ਦੀ ਇਜਾਜ਼ਤ ਹੋਵੇ ਤਾਂ ਦਾਸ ਵੀ ਆਪ ਜੀ ਦੇ ਨਾਲ ਯੂ.ਪੀ. ਦੀ ਫੇਰੀ ਸਮੇਂ ਸੰਗਤ ਕਰਨੀ ਚਾਹੁੰਦਾ ਹੈ। ਮੇਰੀ ਭਾਵਨਾ ਨੂੰ ਸਮਝਦੇ ਹੋਏ ਮਹਾਂਪੁਰਖਾਂ ਨੇ ਮੈਨੂੰ ਨਾਲ ਚੱਲਣ ਦੀ ਇਜਾਜ਼ਤ ਦੇ ਦਿਤੀ ਤੇ ਮੈਂ ਮਨ ਹੀ ਮਨ ਵਿਚ ਬਹੁਤ ਖੁਸ਼ ਸੀ। ਕਿਉਂਕਿ ਮੇਰੀ ਅੱਜ ਚਿਰੋਕਣੀ ਇੱਛਾ ਪੂਰੀ ਹੋਣ ਲੱਗੀ ਸੀ।

ਪ੍ਰੋਗਰਾਮ ਮੁਤਾਬਿਕ, ਅਸੀਂ ਮਿਤੀ 5.3.2001 ਨੂੰ ਦੋ ਜੀਪਾਂ ਵਿਚ ਸਵਾਰ ਤਕਰੀਬਨ 11-12 ਦੇ ਪ੍ਰੇਮੀ ਮਹਾਂਪੁਰਖਾਂ ਦੀ ਕੋਠੀ ਤੋਂ ਸ਼ਾਮ ਦੋ ਵਜੇ ਦਿੱਲੀ ਵਲ ਨੂੰ ਰਵਾਨਾ ਹੋਏ। ਸਾਰਿਆਂ ਦੇ ਅੰਦਰ ਖੁਸ਼ੀ ਨਾਲ ਭਰੇ ਪਏ ਸਨ ਕਿ ਅਸੀਂ ਕੁਝ ਦਿਨ ਤਾਂ ਘਰ ਦੇ ਝਮੇਲਿਆਂ ਤੋਂ ਦੂਰ ਹੋ ਕੇ ਮਹਾਂਪੁਰਖਾਂ ਦੀ ਸੰਗਤ ਦਾ ਅਨੰਦ ਲੈ ਸਕਾਂਗੇ। ਤਕਰੀਬਨ 4 ਘੰਟੇ ਵਿਚ ਸਫਰ ਤਹਿ ਕਰਕੇ ਅਸੀਂ 6 ਵਜੇ ਦਿੱਲੀ ਵਿਖੇ ਇੰਡੀਅਨ ਇੰਟਰਨੈਸ਼ਨਲ ਸੈਂਟਰ ਪਹੁੰਚ ਗਏ, ਜਿਥੇ ਸ੍ਰੀ ਰਸ਼ਪਾਲ ਮਲਹੋਤਰਾ ਜੀ ਨੇ ਰਿਹਾਇਸ਼ ਦਾ ਬੜਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ। ਬੜੇ ਸੁੱਖ ਅਨੰਦ ਨਾਲ ਉਥੇ ਰਾਤ ਕੱਟ ਕੇ ਅਗਲੀ ਸਵੇਰ ਠੀਕ ਪੰਜ ਵਜੇ, ਪਹੁ ਫੁਟਾਲੇ ਦੇ ਨਾਲ ਯੂ.ਪੀ. ਲਈ ਰਵਾਨਾ ਹੋ ਗਏ।

ਤੇਜ ਰਫਤਾਰ ਚਲਦੀਆਂ ਗੱਡੀਆਂ ਵਿਚ ਮਨ ਦੀ ਉਡਾਰੀ ਰੁਕੀ ਹੋਈ ਸੀ। ਕਦੀ ਕਦੀ ਮਨ ਨਾਮ ਸਿਮਰਨ ਵਿਚ ਲਗ ਜਾਂਦਾ, ਕਦੀ ਸੜਕ ਦੇ ਦੋਨੋਂ ਪਾਸੇ ਕੁਦਰਤੀ ਨਜ਼ਾਰੇ ਤੱਕ ਕੇ ਉਸ ਮਾਲਕ ਦੀ ਰਚਨਾ ਤੋਂ ਬਲਿਹਾਰ ਜਾਣ ਨੂੰ ਕਰਦਾ ਤੇ ਕਦੀ ਕਦੀ ਮਹਾਂਪੁਰਖਾਂ ਦੇ ਪਿਆਰ ਦੀਆਂ ਬਾਤਾਂ ਯਾਦ ਕਰਕੇ ਕਿਸੇ ਅਨੰਦਮਈ ਰਸ ਵਿਚ ਭਿੱਜ ਜਾਂਦਾ। ਇਸ ਤਰ੍ਹਾਂ ਤਕਰੀਬਨ 214 ਕਿਲੋਮੀਟਰ ਦਾ ਸਫਰ ਅਸੀਂ ਤਕਰੀਬਨ ਸਾਢੇ ਸੱਤ ਘੰਟਿਆਂ ਵਿਚ ਤਹਿ ਕਰਦੇ ਹੋਏ ਜਦੋਂ ਪੌਣੇ ਅੱਠ ਵਜੇ ਬਿਲਾਸਪੁਰ ਤੋਂ ਤਿੰਨ ਕਿਲੋਮੀਟਰ ਦੀ ਦੂਰੀ ਤੇ ਪਹੁੰਚੇ ਤਾਂ ਉਥੇ ਭਾਅ ਜੀ (ਭਾਈ ਲਖਬੀਰ ਸਿੰਘ ਜੀ) ਕੁਝ ਹੋਰ ਪ੍ਰੇਮੀਆਂ ਨੂੰ ਨਾਲ ਲੈ ਕੇ ਮਹਾਂਪੁਰਖਾਂ ਦੀ ਉਡੀਕ ਵਿਚ ਖੜ੍ਹੇ ਸਨ। ਮਹਾਂਪੁਰਖਾਂ ਦੇ ਦਰਸ਼ਨ ਕਰਕੇ ਸਭ ਦੇ ਚਿਹਰੇ ਤੇ ਖੁਸ਼ੀ ਦੀ ਲਹਿਰ ਦੌੜ ਗਈ ਤੇ ਉਹ ਵੀ ਸਾਡੇ ਨਾਲ ਹੀ ਆਪਣੀ ਗੱਡੀ ਵਿਚ ਰਵਾਨਾ ਹੋ ਗਏ। ਥੋੜ੍ਹੀ ਹੀ ਦੂਰ ਰੁਦਰਪੁਰ ਵਿਖੇ ਭਾਈ ਗੁਰਦੀਪ ਸਿੰਘ ਜੀ ਖੁਬੀਆ ਨੰਗਲ ਵਾਲਿਆਂ ਦੀ ਕੋਠੀ ਵਿਚ ਉਤਾਰਾ ਕੀਤਾ ਗਿਆ। ਉਥੇ ਵੇਖਿਆ ਕਿ ਬਹੁਤ

ਸੰਗਤਾਂ ਬੜੀ ਦੂਰ ਦੂਰ ਤੋਂ ਸਵੇਰੇ ਤੋਂ ਹੀ ਮਹਾਂਪੁਰਖਾਂ ਦੇ ਦਰਸ਼ਨਾਂ ਲਈ ਪਹੁੰਚੀਆਂ ਹੋਈਆਂ ਸਨ। ਦਰਸ਼ਨ ਕਰਕੇ ਸਾਰੇ ਗਦ ਗਦ ਹੋ ਰਹੇ ਸਨ ਕਿਉਂਕਿ ਕਾਫੀ ਸਮੇਂ ਤੋਂ ਪਿਛੋਂ ਆਪ ਜੀ ਦਾ ਯੂ.ਪੀ. ਜਾਣਾ ਬਣਿਆ ਸੀ।

ਇਸ ਅਸਥਾਨ ਦਾ ਵਾਤਾਵਰਣ ਬੜਾ ਸੁੰਦਰ, ਸਾਫ ਤੇ ਇਕਾਂਤ ਵਾਲਾ ਹੈ। ਸਭ ਨੇ ਬੜੇ ਪਿਆਰ ਨਾਲ ਗੁਰੂ ਕਾ ਲੰਗਰ ਛਕਿਆ। ਮਹਾਂਪੁਰਸ਼ਾਂ ਨੇ ਸੰਗਤਾਂ ਨੂੰ ਮਿਲਣ ਤੋਂ ਬਾਅਦ ਕੁਝ ਸਮਾਂ ਆਰਾਮ ਕੀਤਾ।

ਤਕਰੀਬਨ 10 ਵਜੇ ਅਸੀਂ ਓਥੋਂ ਬਾਈ ਜੀ (ਭਾਈ ਭਾਨ ਸਿੰਘ) ਦੇ ਘਰ ਨੂੰ, ਬਿਲਾਸਪੁਰ ਵਿਖੇ ਚੱਲ ਪਏ। ਬਹੁਤ ਸਾਰੀਆਂ ਹੋਰ ਸੰਗਤਾਂ ਵੀ ਅਸਾਡੇ ਨਾਲ ਆਪਣੀਆਂ ਆਪਣੀਆਂ ਅਸਵਾਰੀਆਂ ਲੈ ਕੇ ਚੱਲ ਪਈਆਂ। ਬਾਈ ਜੀ ਬੜੇ ਲੰਮੇ ਸਮੇਂ ਤੋਂ ਮਹਾਂਪੁਰਖਾਂ ਦੀ ਸੰਗਤ ਵਿਚ ਰਹਿੰਦੇ ਹਨ ਤੇ ਪਿਛਲੇ 15 ਸਾਲਾਂ ਤੋਂ ਆਪ ਰਤਵਾੜਾ ਸਾਹਿਬ ਵਿਖੇ ਹੀ ਰਹਿ ਕੇ ਸੇਵਾ ਤੇ ਸਿਮਰਨ ਦੇ ਲਾਹੇ ਪ੍ਰਾਪਤ ਕਰ ਰਹੇ ਹਨ। ਕੁਝ ਦਿਨ ਪਹਿਲਾਂ ਬਾਈ ਜੀ ਦੇ ਜਵਾਈ ਅਤੇ ਲੜਕਾ ਦੋਵੇਂ ਜੀਅ ਰੱਬ ਨੂੰ ਪਿਆਰੇ ਹੋ ਗਏ ਸਨ। ਉਨ੍ਹਾਂ ਵਾਸਤੇ ਇਹ ਬੜਾ ਭਾਰੀ ਸਦਮਾ ਸੀ। ਸੋ ਮਹਾਂਪੁਰਖਾਂ ਤੋਂ ਕਿਸੇ ਦਾ ਦੁੱਖ ਵੀ ਤਾਂ ਨਹੀਂ ਦੇਖਿਆ ਜਾਂਦਾ। ਸੋ ਆਪ ਜੀ ਬਾਈ ਜੀ ਦੇ ਪਰਿਵਾਰ ਨੂੰ ਦਿਲਾਸਾ ਦੇਣ ਤੇ ਦੁਖ ਵੰਡਾਉਣ ਲਈ ਉਨ੍ਹਾਂ ਦੇ ਘਰ ਪਹੁੰਚੇ। ਆਪ ਜੀ ਨੇ ਆਪਣੇ ਅਮੋਲਕ ਬਚਨਾਂ ਦੁਆਰਾ ਸਾਰੇ ਪਰਿਵਾਰ ਨੂੰ ਭਾਣਾ ਮੰਨਣ ਤੇ ਵਾਹਿਗੁਰੂ ਨਾਲ ਜੁੜੇ ਰਹਿਣ ਦੀ ਪ੍ਰੇਰਨਾ ਦਿਤੀ। ਆਪ ਜੀ ਦੇ ਬਚਨਾਂ ਨਾਲ ਉਨ੍ਹਾਂ ਦੇ ਡਿੱਗੇ ਹੋਏ ਹੌਂਸਲਿਆਂ ਨੂੰ ਬਹੁਤ ਧਰਵਾਸ ਮਿਲਿਆ।

ਇਕ ਘੰਟਾ ਓਥੇ ਰੁਕਣ ਤੋਂ ਬਾਅਦ ਅਸੀਂ ਨਵਰੀਆ ਫਾਰਮ ਲਈ ਚੱਲ ਪਏ ਜਿਥੇ ਮਹਾਂਪੁਰਖਾਂ ਦੇ ਭੈਣ ਜੀ ਕੁਝ ਦਿਨ ਪਹਿਲਾਂ ਇਸ ਫਾਨੀ ਦੁਨੀਆਂ 'ਚੋਂ ਕੂਚ ਕਰ ਗਏ ਸਨ। ਉਥੇ ਵੀ ਬੜਾ ਸੋਗ ਦਾ ਮਾਹੌਲ ਬਣਿਆ ਹੋਇਆ ਸੀ। ਆਪ ਜੀ ਦੇ ਉਥੇ ਪਹੁੰਚਣ ਨਾਲ ਪਰਿਵਾਰ ਵਾਲਿਆਂ ਨੂੰ ਬੜਾ ਧਰਵਾਸ ਮਿਲਿਆ। ਮਹਾਂਪੁਰਖਾਂ ਦੇ ਦੋ ਭਾਣਜੇ ਤੇ ਇਕ ਭਾਣਜੀ ਜੋ ਕੈਨੇਡਾ ਵਿਚ ਰਹਿੰਦੇ ਹਨ ਕਾਫੀ ਦੇਰ ਬਾਅਦ ਆਪ ਜੀ ਨੂੰ ਮਿਲੇ ਸਨ, ਆਪ ਜੀ ਦੇ ਮਿੱਠੇ ਅਤੇ ਪਿਆਰੇ ਬਚਨਾਂ ਨੂੰ ਸੁਣ ਕੇ ਸਾਰਾ ਪਰਿਵਾਰ ਅੰਦਰਲੇ ਦੁਖ ਨੂੰ ਘਟਦਾ ਮਹਿਸੂਸ ਕਰ ਰਿਹਾ ਸੀ। ਉਥੇ ਹੀ ਮਹਾਂਪੁਰਖਾਂ ਦੇ ਪੁਰਾਣੇ ਸਹਿਯੋਗੀ ਗਿਆਨੀ ਹਰਿੰਦਰ ਸਿੰਘ ਜੀ ਪਹੁੰਚ ਗਏ ਸਨ ਜਿਨ੍ਹਾਂ ਨੇ ਆਪ ਜੀ ਦੇ ਨਾਲ ਤਰਾਈ ਦੇ ਇਲਾਕੇ ਵਿਚ ਗੁਰਮਤਿ ਪ੍ਰਚਾਰ ਕਰਨ ਸਮੇਂ ਬਹੁਤ ਸਹਿਯੋਗ ਦਿਤਾ ਸੀ। ਗਿਆਨੀ ਜੀ ਉਘੇ ਸਮਾਜ ਸੇਵਕ, ਉਚੇ ਆਦਰਸ਼ਾਂ ਵਾਲੇ ਤੇ ਗੁਰਮਤਿ ਦੇ ਧਾਰਨੀ ਗੁਰਮੁਖ ਸੱਜਨ ਹਨ ਤੇ ਯੂ.ਪੀ. ਪਾਰਲੀਮੈਂਟ ਦੇ ਮੈਂਬਰ ਵੀ ਰਹਿ ਚੁੱਕੇ ਹਨ। ਦੋਹਾਂ ਦੀ ਪ੍ਰਸਪਰ ਮਿਲਣੀ ਵੇਖ ਕੇ ਪ੍ਰਤੀਤ ਦਿੰਦਾ ਸੀ ਕਿ ਮਹਾਂਪੁਰਸ਼ਾਂ ਦੇ ਨਾਲ ਇਨ੍ਹਾਂ ਦੀ ਦਿਲੀ ਸਾਂਝ ਹੈ। ਉਥੇ ਹੀ ਮੌਜੂਦ ਮਹਾਂਪੁਰਸ਼ਾਂ ਦੇ ਛੋਟੇ ਭੈਣ ਜੀ, ਜਿਨ੍ਹਾਂ ਨੂੰ ਸਾਰੇ ਸਤਿਕਾਰ ਨਾਲ ਪਾਲ ਭੂਆ ਜੀ ਕਹਿ ਕੇ ਬੁਲਾਂਦੇ ਹਨ, ਨੇ ਬੇਨਤੀ ਕੀਤੀ ਕਿ ਆਪ ਮੇਰੇ ਗ੍ਰਹਿ ਵਿਖੇ ਵੀ ਚਰਨ ਪਾਉ। ਓਥੇ ਵੀ ਸਾਰਾ ਪਰਿਵਾਰ ਸਵੇਰ ਤੋਂ ਆਪ ਜੀ ਦੀ ਉਡੀਕ ਵਿਚ ਸੀ। ਮਹਾਂਪੁਰਸ਼ਾਂ ਨੇ ਉਸ ਦੇ ਪਿਆਰ ਦੀ ਖਿੱਚ ਨੂੰ ਵੇਖ ਕੇ, ਓਥੋਂ ਥੋੜ੍ਹੀ ਹੀ ਦੂਰ ਕੋਤਲਖੇੜਾ ਸਥਾਨ ਤੇ ਉਨ੍ਹਾਂ ਦੇ ਫਾਰਮ ਹਾਊਸ ਤੇ ਜਾਣਾ ਮੰਨ ਲਿਆ। ਓਥੇ ਪਹੁੰਚ ਕੇ ਆਪ ਜੀ ਨੇ ਸਾਰੇ ਪ੍ਰੇਮੀਆਂ ਨੂੰ ਪਿਆਰ ਭਰੇ ਬਚਨਾਂ ਨਾਲ ਨਿਹਾਲ ਕੀਤਾ।

ਓਥੋਂ ਵਾਪਸੀ ਤੇ ਮਹਾਂਪੁਰਖਾਂ ਨੂੰ ਬੇਨਤੀ ਕੀਤੀ ਕਿ ਕ੍ਰਿਪਾ ਕਰਕੇ ਸਾਨੂੰ ਉਸ ਅਸਥਾਨ ਦੇ ਦਰਸ਼ਨ ਜ਼ਰੂਰ ਕਰਾਓ ਜਿਸ ਥਾਂ ਤੇ ਆਪ ਜੀ ਨੇ 12 ਵਰ੍ਹੇ ਨਿਵਾਸ ਰੱਖ ਕੇ ਆਪਣੀ ਨਿਜੀ ਕ੍ਰਿਤ ਦੇ ਨਾਲ ਨਾਲ ਬੇਅੰਤ ਪ੍ਰਾਣੀਆਂ ਨੂੰ ਗੁਰੂ ਨਾਲ ਜੋੜਿਆ ਹੈ। ਸੋ ਥੋੜ੍ਹੇ ਹੀ ਮਿੰਟਾਂ ਵਿਚ ਅਸੀਂ ਅਨਵਰੀਆ ਪਿੰਡ ਦੇ ਕੋਲ ਇਸ ਅਸਥਾਨ ਤੇ ਪਹੁੰਚ ਗਏ। ਇਕ ਲਾਲ ਰੰਗ ਦਾ ਮਕਾਨ, ਜਿਸ ਵਿਚ ਹੁਣ ਕੁਝ ਕਾਮੇ ਹੀ ਰਹਿੰਦੇ ਹਨ, ਦੇਖ ਕੇ ਮਹਿਸੂਸ ਹੁੰਦਾ ਸੀ ਕਿ ਇਹ ਅਸਥਾਨ ਕਿਸੇ ਵੇਲੇ ਬੜਾ ਸੁੰਦਰ ਹੋਵੇਗਾ। ਉਸ ਦੇ ਸਾਮ੍ਹਣੇ ਹੀ ਇਕ ਵੱਡਾ ਸਾਰਾ ਪਿਲਕਣ ਦਾ ਦਰਖਤ ਅਜੇ ਵੀ ਮੌਜੂਦ ਹੈ। ਮਹਾਂਪੁਰਖਾਂ ਨੇ ਦੱਸਿਆ ਕਿ ਇਸ ਮਕਾਨ ਵਿਚ ਅਸੀਂ ਨਿਵਾਸ ਰੱਖਿਆ ਕਰਦੇ ਸੀ ਤੇ ਇਸ ਪਿਲਕਣ ਥੱਲੇ ਨਾਮ ਜਪਣ ਵਾਲੇ ਪ੍ਰੇਮੀ ਘੰਟਿਆਂ ਬੱਧੀ ਸਮਾਧੀਆਂ ਲਾ ਕੇ ਬੈਠਿਆ ਕਰਦੇ ਸੀ। ਅੱਜ ਮੇਰੀ ਚਿਰਾਂ ਦੀ ਆਸਾ ਪੂਰੀ ਹੋ ਰਹੀ ਸੀ ਤੇ ਮੈਂ ਤੁਰੰਤ ਹੀ ਆਪਣਾ ਮਸਤਕ ਉਸ ਮਕਾਨ ਦੀ ਦਹਿਲੀਜ਼ ਤੇ ਝੁਕਾ ਕੇ ਪ੍ਰਣਾਮ ਕੀਤਾ। ਮੇਰੇ ਦਿਲ ਵਿਚ ਪਿਆਰ ਅਤੇ ਬੈਰਾਗ ਦੀਆਂ ਤਰੰਗਾਂ ਚਲ ਰਹੀਆਂ ਸਨ। ਅੱਜ ਵੀ ਉਹ ਅਸਥਾਨ ਪਿਆਰ ਕਰਨ ਵਾਲਿਆਂ ਦੇ ਮਨਾਂ ਨੂੰ ਟੁੰਬਦਾ ਹੈ। ਮੈਨੂੰ ਮਹਿਸੂਸ ਹੋਇਆ ਕਿ ਇਹ ਸਮੁੱਚੀ ਧਰਤੀ ਹੀ ਮਹਾਂਪੁਰਖਾਂ ਦੇ ਪਰਉਪਕਾਰਾਂ ਦੀ ਦਾਸਤਾਂ ਸੁਣਾ ਰਹੀ ਹੈ। ਭਾਵੇਂ ਉਸ ਅਸਥਾਨ ਨੂੰ ਛੱਡਣ ਨੂੰ ਦਿਲ ਨਹੀਂ ਸੀ ਕਰਦਾ ਪਰ ਸਮੇਂ ਦੀ ਪਾਬੰਦੀ, ਮਹਾਂਪੁਰਖਾਂ ਦੇ ਹੁਕਮ ਅਨੁਸਾਰ ਸਾਰੇ ਪ੍ਰੇਮੀ ਖੂਬੀਆ ਨੰਗਲ ਵਾਸਤੇ ਰਵਾਨਾ ਹੋ ਗਏ ਜਿਥੇ ਕਿ ਆਪ ਜੀ ਨੇ ਆਪਣੇ ਕਰ ਕਮਲਾਂ ਨਾਲ ਗੁਰਦੁਆਰਾ ਸਾਹਿਬ ਅਤੇ ਹਸਪਤਾਲ ਦਾ ਸ਼ਿਲਾ ਨਿਆਸ ਕਰਨਾ ਸੀ। ਉਥੇ ਪਹੁੰਚ ਕੇ ਵੇਖਿਆ ਕਿ ਹਜ਼ਾਰਾਂ ਦੀ ਤਦਾਦ ਵਿਚ ਸੰਗਤਾਂ ਸਵੇਰ ਤੋਂ ਹੀ ਬੜੀ ਤੀਬਰਤਾ ਨਾਲ ਆਪ ਜੀ ਦੀ ਉਡੀਕ ਵਿਚ ਸਨ। ਸ਼ਰਧਾਲੂ ਬਹੁਤ ਦੂਰ ਦੂਰ ਤੋਂ ਪਹੁੰਚੇ ਹੋਏ ਸਨ। ਮਹਾਂਪੁਰਖਾਂ ਦੇ ਉਥੇ ਪਹੁੰਚਣ ਤੇ ਸਭ ਸੰਗਤਾਂ ਦੇ ਚਿਹਰੇ ਕਮਲ ਫੁੱਲ ਵਾਂਗੂੰ ਖਿੜ ਗਏ। ਬਹੁਤ ਸਾਰੇ ਪ੍ਰੇਮੀ ਪਿਆਰ ਵਿਚ ਮਸਤਾਨੇ ਹੋਏ ਹੋਏ ਸਨ ਤੇ ਚਾਅ ਨਾਲ ਉਨ੍ਹਾਂ ਦੀ ਧਰਤੀ ਤੇ ਅੱਡੀ ਨਹੀਂ ਜੀ ਲਗਦੀ ਕਿਉਂਕਿ ਬਹੁਤ ਸਮਾਂ ਲੰਘਣ ਤੋਂ ਬਾਅਦ ਆਪ ਜੀ ਦਾ ਓਥੇ ਜਾਣਾ ਬਣਿਆ ਸੀ। ਇਹ ਅਸਥਾਨ ਭਾਈ ਗੁਰਦੀਪ ਸਿੰਘ ਜੀ ਨੇ ਪ੍ਰਚਾਰ ਲਈ ਬਹੁਤ ਹੀ ਸੁੰਦਰ ਸਾਫ ਸੁਥਰਾ ਅਤੇ ਵਧੀਆ ਬਣਾਇਆ ਹੋਇਆ ਹੈ। ਦੀਵਾਨ ਸਜਾਉਣ ਲਈ ਵੱਡਾ ਸ਼ੈਡ, ਲੜੀਵਾਰ ਅਖੰਡਪਾਠਾਂ ਲਈ ਸੁੰਦਰ ਕਮਰੇ, ਇਕ ਪਾਸੇ ਗੁਰੂ ਕਾ ਲੰਗਰ ਤੇ ਰਿਹਾਇਸ਼ੀ ਕਮਰੇ

ਬੜੀ ਸੁਚੱਜੀ ਯੋਜਨਾ ਨਾਲ ਬਣਾਏ ਗਏ ਹਨ। ਆਲੇ ਦੁਆਲੇ ਹਰੀਆਂ ਭਰੀਆਂ ਫਸਲਾਂ, ਠੰਢੀ ਠੰਢੀ ਹਵਾ, ਸਾਫ ਸੁਥਰਾ ਵਾਤਾਵਰਣ, ਬਿਨਾਂ ਕਿਸੇ ਸ਼ੋਰ ਸ਼ਰਾਬੇ ਤੋਂ, ਮਨਾਂ ਨੂੰ ਖਿੱਚ ਪਾਉਂਦਾ ਹੈ। ਥੋੜ੍ਹੀ ਦੇਰ ਵਿਚ ਹੀ ਦੀਵਾਨ ਦੀ ਕਾਰਵਾਈ ਆਰੰਭ ਹੋ ਗਈ। ਅਰਦਾਸ, ਹੁਕਮਨਾਮੇ ਪਿਛੋਂ ਮਹਾਂਪੁਰਸ਼ਾਂ ਨੇ ਅਨੁਭਵੀ ਬਚਨਾਂ ਦੀ ਛਹਿਬਰ ਲਾ ਦਿਤੀ। ਹਰ ਕੋਈ ਆਪ ਜੀ ਦੇ ਬਚਨ ਸੁਣਨ ਲਈ ਉਤਾਵਲਾ ਸੀ। ਆਪ ਜੀ ਵਲੋਂ ਦੱਸਿਆ ਗਿਆ ਕਿ ਮਨੁੱਖ ਜਦੋਂ ਪ੍ਰਭੂ ਦੇ 'ਨਾਮ' ਨਾਲੋਂ ਟੁੱਟ ਕੇ ਰਸਾਂ ਕਸਾਂ ਵਿਚ ਪੈ ਜਾਂਦਾ ਹੈ ਤਾਂ ਸਰੀਰਕ ਰੋਗ ਆਉਣ ਲਗਦੇ ਹਨ -

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਪੰਨਾ - 1256***

ਤਨ ਅਤੇ ਮਨ ਦੇ ਰੋਗਾਂ ਦੀ ਨਵਿਰਤੀ ਲਈ 'ਨਾਮ' ਰੂਪੀ ਔਸ਼ਧੀ ਲੈਣੀ ਪੈਂਦੀ ਹੈ ਜੋ ਕਿ ਸਮਰੱਥ ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਗੁਰੂ ਸਾਹਿਬ ਨੇ ਆਪਣੇ ਸਿੱਖ ਨੂੰ ਦਾਨੀ ਅਤੇ ਭਗਤ ਬਣਾਇਆ ਹੈ। ਉਸ ਦਾ ਆਪਣਾ ਜੀਵਨ ਵੀ ਖੁਸ਼ਹਾਲ ਹੋਵੇ ਤੇ ਆਪਣਾ ਨਿਰਬਾਹ ਕਰਦਾ ਹੋਇਆ ਗਰੀਬਾਂ, ਲੋੜਵੰਦਾਂ ਲਈ ਵੀ ਕੁਝ ਕਰ ਸਕੇ। ਸੋ ਇਸ ਖੁਸ਼ਹਾਲੀ ਦੇ ਜੀਵਨ ਲਈ ਬੱਚਿਆਂ ਨੂੰ ਆਧੁਨਿਕ ਟੈਕਨਾਲੌਜੀ ਦੀ ਵਿਦਿਆ, ਭਾਵ ਕੰਪਿਊਟਰ ਦੇ ਨਾਲ ਸਬੰਧਿਤ ਪੜ੍ਹਾਈ ਕਰਾਉਣੀ ਚਾਹੀਦੀ ਹੈ। ਇਸ ਸਬੰਧ ਵਿਚ ਆਪ ਜੀ ਵਲੋਂ ਦੱਸਿਆ ਗਿਆ ਕਿ ਰਤਵਾੜਾ ਸਾਹਿਬ ਵਿਖੇ ਇਨਫਰਮੇਸ਼ਨ ਟੈਕਨਾਲੌਜੀ ਦਾ ਕਾਲਜ ਖੋਲ੍ਹਿਆ ਗਿਆ ਹੈ ਤੇ +2 ਤੱਕ ਆਧੁਨਿਕ ਸਹੂਲਤਾਂ ਵਾਲਾ ਇਕ ਆਦਰਸ਼ਕ ਸਕੂਲ ਵੀ ਇਸ ਸਾਲ ਖੋਲ੍ਹਿਆ ਜਾ ਰਿਹਾ ਹੈ ਜਿਸ ਦਾ ਨਾਂ 'ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ' ਰੱਖਿਆ ਗਿਆ ਹੈ।

ਅਨੁਭਵੀ ਬਚਨਾਂ ਤੋਂ ਬਾਅਦ ਆਪ ਜੀ ਨੇ ਉਥੇ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨੀਂਹ ਪੱਥਰ ਰੱਖਿਆ ਤੇ ਨਾਲ ਹੀ ਇਲਾਕੇ ਦੀਆਂ ਸੰਗਤਾਂ ਵਾਸਤੇ ਇਕ ਹਸਪਤਾਲ ਦਾ ਸ਼ਿਲਾ ਨਿਆਸ ਵੀ ਕੀਤਾ।

ਜਿਸ ਦਾ ਨਾਂ ਪ੍ਰਬੰਧਕਾਂ ਵਲੋਂ ਸੰਤ ਵਰਿਆਮ ਸਿੰਘ ਜੀ ਹਾਸਪੀਟਲ, ਖੂਬੀਆ ਨੰਗਲ ਰੱਖਿਆ ਗਿਆ ਹੈ। ਹੁਣ ਤਕਰੀਬਨ ਸ਼ਾਮੀ 4 ਵਜੇ ਦਾ ਸਮਾਂ ਹੋ ਚੁੱਕਾ ਸੀ ਤੇ ਸਾਰੇ ਪ੍ਰੇਮੀਆਂ ਦੀ ਇੱਛਾ ਸੀ ਕਿ ਕਿੰਨਾ ਚੰਗਾ ਹੋਵੇ ਕਿ ਮਹਾਂਪੁਰਖ ਕ੍ਰਿਪਾ ਕਰਕੇ ਸਾਨੂੰ ਇਸ ਇਲਾਕੇ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਇਤਿਹਾਸ ਨਾਲ ਸਬੰਧਿਤ ਗੁਰਦੁਆਰਾ ਨਾਨਕ ਮਤਾ ਸਾਹਿਬ ਦੇ ਦਰਸ਼ਨ ਕਰਵਾ ਦੇਣ। ਸੋ ਆਪ ਜੀ ਨੇ ਸਭ ਦੇ ਦਿਲ ਦੀ ਭਾਵਨਾ ਦੇਖਦੇ ਹੋਏ ਤੁਰੰਤ ਹੀ ਉਧਰ ਨੂੰ ਚੱਲਣ ਦਾ ਹੁਕਮ ਦੇ ਦਿਤਾ। ਸਾਰੇ ਪ੍ਰੇਮੀ ਬੜੇ ਖੁਸ਼ ਹੋਏ ਤੇ ਉਥੋਂ ਹੋਰ ਕਈ ਪ੍ਰੇਮੀ ਸਾਡੇ ਨਾਲ ਗੁਰਦੁਆਰਾ ਨਾਨਕ ਮਤਾ ਸਾਹਿਬ ਵਲ ਨੂੰ ਚੱਲ ਪਏ। ਭਾਵੇਂ ਰਸਤੇ ਵਿਚ ਸੜਕ ਦੀ ਹਾਲਤ ਬਹੁਤ ਮੰਦੀ ਸੀ, ਫਿਰ ਵੀ ਅਸੀਂ ਸਾਢੇ ਪੰਜ ਵਜੇ ਉਸ ਪਵਿੱਤਰ ਅਸਥਾਨ ਤੇ ਪਹੁੰਚ ਗਏ। ਇਹ ਅਸਥਾਨ ਬੜਾ ਹੀ ਸੁੰਦਰ, ਸ਼ਹਿਰ ਤੋਂ ਬਾਹਰ ਬਣਿਆ ਹੋਇਆ ਹੈ ਜਿਥੇ ਗੁਰੂ ਨਾਨਕ ਸਾਹਿਬ ਮਹਾਰਾਜ ਨਾਲ ਸਿੱਧਾਂ ਦੀ ਗੋਸ਼ਟ ਹੋਈ ਸੀ। ਗੁਰੂ ਜੀ ਜਦੋਂ ਸਿੱਧਾਂ ਨੂੰ ਸਿੱਧੇ ਰਾਹੇ ਪਾਉਣ ਵਾਸਤੇ ਓਥੇ ਪਹੁੰਚੇ ਤਾਂ ਉਹ ਆਪ ਨੂੰ ਕਹਿਣ ਲੱਗੇ ਕਿ ਤੁਸੀਂ ਇਥੋਂ ਚਲੇ ਜਾਓ, ਇਹ ਧਰਤੀ ਸਾਡੀ ਹੈ। ਗੁਰੂ ਜੀ ਕਹਿਣ ਲੱਗੇ, ਸਿੱਧ ਜੀ! ਧਰਤੀ ਤਾਂ ਸਾਰੀ ਅਕਾਲਪੁਰਖ ਦੀ ਹੈ। ਤਦ ਸਿੱਧ ਕਹਿਣ ਲੱਗੇ ਕਿ ਧਰਤੀ ਨੂੰ ਹੀ ਪੁੱਛ ਲਓ, ਕਿਸ ਦੀ ਹੈ? ਉਨ੍ਹਾਂ ਨੇ ਬੜੀ ਚਲਾਕੀ ਨਾਲ ਟੋਆ ਪੁੱਟ ਕੇ ਇਕ ਸਿੱਧ ਨੂੰ ਥੱਲੇ ਬਿਠਾ ਕੇ ਉਪਰ ਘਾਹ ਫੂਸ ਪਾ ਦਿਤਾ ਅਤੇ ਥੋੜ੍ਹੀ ਜਿਹੀ ਥਾਂ ਹਵਾ ਜਾਣ ਵਾਸਤੇ ਰੱਖ ਲਈ। ਜਦੋਂ ਪੁਛਿਆ ਕਿ ਧਰਤੀਏ! ਤੂੰ ਦਸ ਕਿਸ ਦੀ ਹੈਂ? ਤਾਂ ਧਰਤੀ ਥੱਲੇ ਬੈਠਾ ਸਿੱਧ ਬੋਲ ਪਿਆ - ਗੋਰਖ ਮਤਾ, ਗੋਰਖ ਮਤਾ, ਗੋਰਖ ਮਤਾ, ਭਾਵ ਕਿ ਧਰਤੀ ਗੋਰਖਨਾਥ ਦੀ ਹੈ। ਸੋ ਜਾਣੀ ਜਾਣ ਸਤਿਗੁਰੂ ਜੀ ਨੇ ਹਵਾ ਵਾਲੀ ਮੋਰੀ ਤੇ ਆਪਣਾ ਚਰਨ ਰੱਖ ਦਿਤਾ। ਉਨ੍ਹਾਂ ਦੇ ਕਪਟ ਦਾ ਪਰਦਾ ਫਾਸ਼ ਕਰਨ ਲਈ ਥੱਲੇ ਬੈਠਾ ਬੰਦਾ ਬਾਹਰ ਕੱਢਿਆ ਤੇ ਕਹਿਣ ਲੱਗੇ ਕਿ ਹੁਣ ਪੁਛੋ? ਜਦੋਂ ਫਿਰ ਪੁਛਿਆ ਗਿਆ ਤਾਂ ਕਹਿੰਦੇ ਨੇ, ਧਰਤੀ ਬੱਦਲ ਵਾਂਗੂੰ ਗਰਜ ਕੇ ਆਖਣ ਲੱਗੀ - ਨਾਨਕ ਮਤਾ, ਨਾਨਕ ਮਤਾ, ਨਾਨਕ ਮਤਾ। ਇਸ ਤਰ੍ਹਾਂ ਆਪ ਜੀ ਨੇ ਸਿੱਧਾਂ ਦਾ ਹੰਕਾਰ ਤੋੜਿਆ। ਫਿਰ ਗੁੱਸੇ ਵਿਚ ਆ ਕੇ ਉਨ੍ਹਾਂ ਨੇ ਆਪਣੀ ਸ਼ਕਤੀ ਨਾਲ ਉਸ ਪਿੱਪਲ ਨੂੰ ਜੜ੍ਹੋਂ ਉਖਾੜਨ ਦਾ ਯਤਨ ਕੀਤਾ ਜਿਸ ਥੱਲੇ ਗੁਰੂ ਜੀ ਡੇਰਾ ਲਾਈ ਬੈਠੇ ਸਨ। ਗੁਰੂ ਜੀ ਨੇ ਆਪਣੀ ਦ੍ਰਿਸ਼ਟੀ ਕੀਤੀ। ਬੋਹੜ ਅਜੇ ਆਪਣੀ ਜੜ੍ਹ ਤੋਂ ਕੁਝ ਫੁੱਟ ਉਪਰ ਉਠਿਆ ਹੀ ਸੀ ਕਿ ਰੋਕ ਦਿਤਾ ਗਿਆ। ਜਿਥੇ ਸਤਿਗੁਰੂ ਜੀ ਬੈਠੇ ਸਨ ਉਥੇ ਪਾਣੀ ਨਹੀਂ ਸੀ। ਸਤਿਗੁਰੂ ਜੀ ਨੇ ਮਰਦਾਨੇ ਨੂੰ ਕਿਹਾ, ਮਰਦਾਨਿਆਂ! ਇਥੋਂ ਥੋੜ੍ਹੀ ਦੂਰ ਇਕ ਨਦੀ ਚਲਦੀ ਹੈ। ਤੂੰ ਇਥੋਂ ਇਹ ਸਾਡੀ ਫੌੜ੍ਹੀ ਲੈ ਜਾ ਕੇ ਨਦੀ ਵਿਚ ਸੁੱਟ ਦੇ ਤੇ ਆਖ ਦੇਵੀਂ ਕਿ ਤੈਨੂੰ ਮੇਰੇ ਗੁਰੂ ਨੇ ਬੁਲਾਇਆ ਹੈ। ਤਰਕ ਨਾ ਕਰੀ, ਭਰੋਸੇ ਵਿਚ ਰਹੀਂ ਤੇ ਪਿਛੇ ਮੁੜ ਕੇ ਨਾ ਦੇਖੀਂ, ਨਦੀ ਤੇਰੇ ਪਿਛੇ ਪਿਛੇ ਆ ਜਾਵੇਗੀ। ਮਰਦਾਨੇ ਨੇ ਅਜੇਹਾ ਹੀ ਕੀਤਾ। ਮੁੜਦੇ ਸਮੇਂ ਇਹ ਕੌਤਕ ਦੇਖ ਕੇ ਸਿੱਧ ਹੈਰਾਨ ਹੋਏ ਤੇ ਮਰਦਾਨੇ ਨੂੰ ਗੁਰੂ ਜੀ ਦੇ ਬਚਨਾਂ ਤੋਂ ਮੁਨਕਰ ਹੋਣ ਲਈ ਭਰਮਾਉਣ ਲੱਗੇ ਕਿ ਭਲਾ ਇਵੇਂ ਵੀ ਕਿਤੇ ਨਦੀ ਨਾਲ ਆ ਸਕਦੀ ਹੈ? ਮਰਦਾਨੇ ਨੇ ਪਿਛੇ ਮੁੜ ਕੇ ਵੇਖ ਲਿਆ। ਕਹਿੰਦੇ ਨੇ ਨਦੀ ਸੱਚੀ-ਮੁਚੀ ਪਿਛੇ ਆ ਰਹੀ ਸੀ ਤੇ ਉਥੇ ਹੀ ਰੁਕ ਗਈ। ਹੁਣ ਓਥੇ ਬਹੁਤ ਵੱਡਾ ਪਾਣੀ ਦਾ ਡੈਮ ਬਣਿਆ ਹੋਇਆ ਹੈ ਜਿਸਨੂੰ 'ਨਾਨਕ ਸਾਗਰ' ਆਖਿਆ ਜਾਂਦਾ ਹੈ।

ਅਸੀਂ ਸਾਰਿਆਂ ਨੇ ਉਸ ਅਸਥਾਨ ਦੇ ਦਰਸ਼ਨ ਕੀਤੇ ਤੇ ਮਹਾਂਪੁਰਖ ਆਪ ਹੀ ਕ੍ਰਿਪਾ ਕਰਕੇ ਸਾਨੂੰ ਇਸ ਦਾ ਇਤਿਹਾਸ ਵੀ ਦੱਸੀ ਜਾਂਦੇ ਸੀ। ਗੁਰਦੁਆਰਾ ਸਾਹਿਬ ਤੋਂ ਵਾਪਸ ਮੁੜਨ ਤੋਂ ਪਹਿਲਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਮਹਾਂਪੁਰਖਾਂ ਨੂੰ ਸਿਰੋਪਾ ਭੇਟ ਕੀਤਾ ਗਿਆ। ਆਪ ਜੀ ਇਸ ਅਸਥਾਨ ਤੇ ਬੜਾ ਲੰਮਾ ਸਮਾਂ ਹਰ ਮਹੀਨੇ ਦੀਵਾਨ ਸਜਾ

